



## *Sri Satguru Jagjit Singh Ji E-library*

Sri Satguru Jagjit Singh Ji E-library has been created with the approval and personal blessings of Sri Satguru Uday Singh Ji. You can easily access the wealth of teaching, learning and research materials on Sri Satguru Jagjit Singh Ji E-library online, which until now have only been available to a handful of scholars and researchers.

This new Sri Satguru Jagjit Singh Ji E-library allows school children, students, researchers and armchair scholars anywhere in the world at any time to study and learn from the original documents.

As well as opening access to our historical pieces of world heritage, digitisation ensures the long-term protection and conservation of these fragile treasures. This is a significant milestone in the development of the Sri Satguru Jagjit Singh Ji E-Library, but it is just a first step on a long road.

In order to continue conserving, digitising and publishing our numerous literature online, we are asking for your support and involvement.

Please join with us in this remarkable transformation of the Library. You can share your books, magazines, pamphlets, photos, music, videos etc. This will ensure they are preserved for generations to come. Each item will be fully acknowledged.

Digitising our treasures is an ambitious undertaking. Every page, every object, must be photographed individually and with great care. The whole photographic process including lighting, colour temperature, and environmental controls must all be precisely regulated. Post processing is also done with meticulous care including orientation, de-skewing, sizing and finally quality control to ensure the documents reflect the true state of the originals.

## To continue this work, we need your help

Your generous contribution and help will ensure that an ever-growing number of the Library's collections are conserved and digitised, and are made available to students, scholars, and readers the world over. The Sri Satguru Jagjit Singh Ji E-Library collection is growing day by day and some rare and priceless books/magazines/manuscripts and other items have already been digitised.

We would like to thank all the contributors who have kindly provided items from their collections. This is appreciated by us now and many readers in the future.

Contact Details

For further information about the process or your contribution - please contact

Email: NamdhariElibrary@gmail.com

kirpal singh chana

# Jiwan da Soo Sala Safar

**By :-**
**Vaid Gurdial Singh**
*Vill. Nakora*
*Sirsa-125055 (Hry.)*



पहली बार सन् 2001

प्रकाशक :–
नामधारी पंजाबी साहित्य सभा
श्री जीवननगर (हरियाणा)

टाईप सैटिंग :–
नवीन कुमार
ऐलनाबाद

मुल्य : 60/- रुपये

# ਲੇਖਕ ਵਲੋਂ ਕੁਝ ਅਪਣੇ ਬਾਰੇ

ਦਾਸ ਦਾ ਅਜਕਲ ਪਿੰਡ ਨਕੌੜਾ ਜ਼ਿਲ੍ਹਾ ਸਰਸਾ ਹੈ। ਮੇਰਾ ਜਨਮ ਇਕ ਸਾਧਾਰਨ ਕਿਸਾਨ ਕੰਬੋਜ ਪ੍ਰਵਾਰ ਵਿਚ ਹੋਇਆ। ਮੇਰੀ ਪਿਆਰੀ ਮਾਤਾ ਜੀ ਨਾਂ ਭਾਗ ਕੌਰ ਤੇ ਪਿਤਾ ਜੀ ਦਾ ਨਾਂ ਸ. ਖ਼ਈਆ ਸਿੰਘ ਕੰਬੋਜ ਹੈ। ਪੰਜਾਬੀ ਲਿਖਣੀ ਪੜ੍ਹਣੀ ਮੈਂ ਅਪਣੇ ਗੁਰੂ ਭਾਈ ਲੱਖਾ ਸਿੰਘ ਜੀ ਤੋਂ ਸਿੱਖੀ। ਸਕੂਲੀ ਵਿਦਿਆ ਪਿੰਡ ਸ਼ਾਹਪੁਰ ਤੋਂ ਸੁਰੂ ਕੀਤੀ ਪਰ 1947 ਦੀ ਦੇਸ਼ ਵੰਡ ਨੇ ਵਿੱਦਿਆ ਤੋਂ ਵਾਂਜਿਆਂ ਰਖ ਦਿਤਾ। ਜਿਵੇਂ ਗੁਰਬਾਣੀ ਦਾ ਵਾਕ ਹੈ

"ਸਗਲ ਪਦਾਰਥ ਹੈ ਜਗ ਮਾਹੀਂ,<br>ਭਾਗ ਹੀਣ ਫਲ ਪਾਵਤ ਨਾਹੀਂ"

ਦੇਸ-ਵੰਡ ਦੀ ਹਨੇਰੀ ਵਿਦਿਆ ਪਰਾਪਤੀ ਦੇ ਚਾ ਨਾਲ ਹੀ ਉਡਾਕੇ ਲੈ ਗਈ। ਬਹੁਤ ਸਮਾਂ ਕਿਸਾਨੀ ਵਿਚ ਬਿਤਾਈਆ। ਬਾਦ ਵਿਚ ਮੈਨੂੰ ਧੁਰੋਂ ਭਗਵਾਨ ਵਲੋਂ ਸਾਧੂ ਸੰਤਾਂ ਦੀ ਸੰਗਤ ਕਰਨ ਦੀ ਪ੍ਰੇਰਰਨਾਂ ਹੋਈ। ਡਾ. ਸੇਵਾ ਸਿੰਘ ਮੇਰੇ ਵਡੇ ਭਾਈ ਹੂਰਾਂ ਮੈਨੂੰ ਵੈਦਕ ਵਾਲੇ ਪਾਸੇ ਲਾਇਆ ਜਿਸ ਵਿਚ ਮੈਨੂੰ ਕਾਫੀ ਮੁਹਾਰਤ ਹੋ ਗਈ। ਹੁਣ ਮੈਨੂੰ ਕਰੀਬਨ ਚੌਤੀ ਸਾਲ ਬੀਤ ਚਲੇਂ ਹਨ ਵੈਦਕ ਵਿਚ।

ਏਸੇ ਦੌਰਾਨ ਮੇਰੇ ਜਜ਼ਬਾਤ ਕਵਿਤਾ ਵਲ ਵਹਿ ਤੁਰੇ ਮੈਂ ਇਨਸਾਨ ਦੇ ਸੌ ਸਾਲ ਲਿਖਣ ਦਾ ਇਰਾਦਾ ਕੀਤਾ। ਇਹ ਵਡਿਆਈ ਮੇਰੇ ਸਤਿਗੁਰੂ ਦੀ ਹੈ ਉਸ ਨੇ ਜੋ ਜਨਾਇਆ ਹੈ ਉਹ ਲਿਖਿਆ ਹੈ ਪਰ ਏਸ ਕੰਮ ਨੂੰ ਨੇਪਰੇ ਚਾੜ੍ਹਨ ਵਿਚ ਮਾ. ਅਮਰੀਕ ਸਿੰਘ ਅੰਮ੍ਰਿਤਸਰ ਕਲਾਂ ਨੇ ਬਹੁਤ ਮਿਹਨਤ ਕੀਤੀ ਹੈ। ਉਹਨਾਂ ਨੇ ਮੇਰੇ ਸਾਰੇ ਖਰੜੇ ਨੂੰ ਦੋਬਾਰਾ ਲਿਖਿਆ ਤੇ ਕਾਫੀ ਤੋਂ ਵੱਥ ਸੋਧ ਕੀਤੀ। ਮੈਂ ਉਹਨਾਂ ਦਾ ਤਹਿ ਦਿਲੋਂ ਸ਼ੁਕਰ ਗੁਜ਼ਾਰ ਹਾਂ।

ਮੈਂ ਤਾਂ ਇਹ ਸਾਰਾ ਕੰਮ ਨਾ ਸਿਰੇ ਚਾੜ੍ਹ ਸਕਦਾ ਜੇ ਸਤਿਗੁਰੂ ਮੇਰਾ ਮੇਲ ਮਾਸਟਰ ਅਮਰੀਕ ਸਿੰਘ ਨਾਲ ਨਾਂ ਕਰਾਉਂਦੇ। ਸੋ ਬਹੁਤ ਧੰਨਵਾਦੀ ਮੈਂ ਸੱਚੇ ਸਤਿਗੁਰੂ ਦਾ ਹਾਂ।

ਮੇਰੀ ਲੇਖਣੀ ਵਿਚ ਪਾਠਕਾਂ ਨੂੰ ਸਾਦਗੀ ਤੇ ਅੰਦਰੋਂ ਉਠੀ ਗਲ ਪੜ੍ਹਨ ਨੂੰ ਮਿਲੇਗੀ।

ਪਾਠਕਾਂ ਤੋਂ ਮੈਂ ਆਸ ਰਖਦਾ ਹਾਂ ਕਿ ਉਹ ਇਹ ਪੁਸਤਕ ਪੜ੍ਹ ਕੇ ਮੇਰੀਆਂ ਊਨਤਾਈਆਂ ਵਲ ਜ਼ਿਆਦਾ ਧਿਆਨ ਨਾਂ ਦੇਂਦੇ ਹੋਏ ਮੈਨੂੰ ਸੁਹਿਰਦ ਅਗਵਾਈ ਦੇਣਗੇ ਤਾਕਿ ਮੈਂ ਹੋਰ ਲਿਖਣ ਲਈ ਉਤਸ਼ਾਹਿਤ ਹੋ ਸਕਾਂ।

ਧੰਨਵਾਦ ਸਹਿਤ

ਦਾਸ ਗੁਰਦਿਆਲ ਸਿੰਘ ਨਕੌੜਾ

# ਪੁਸਤਕ ਬਾਰੇ

ਇਸ ਪੁਸਤਕ ਨੂੰ ਪਾਠਕਾਂ ਤਕ ਪੁਚਾਨ ਵਿਚ ਤਿੰਨ ਸੱਜਣਾ ਦਾ ਸਹਿਯੋਗ ਮੈਨੂੰ ਬਹੁਤ ਮਿਲਿਆ

1. ਡਾ. ਕਸ਼ਮੀਰ ਸਿੰਘ ਕਰੀਵਾਲਾ
2. ਸ. ਸਕੱਤਰ ਸਿੰਘ ਨਕੌੜਾ
3. ਸ. ਸਵਰਨ ਸਿੰਘ ਵਿਰਕ

ਉਹਨਾਂ ਦੀ ਪ੍ਰੇਰਰਨਾਂ ਸਦਕਾ ਹੀ ਮੈਂ ਮਾਸਟਰ ਅਮਰੀਕ ਸਿੰਘ ਨੂੰ ਮਿਲਿਆ। ਉਹਨਾਂ ਨੇ ਖਰੜਾ ਵੇਖ ਕੇ ਕਿਹਾ ਕੇ ਆਪ ਨੇ ਤਾਂ ਇਨਸਾਨ ਦੇ ਪੰਝਤਰ ਸਾਲ ਹੀ ਲਿਖ ਕੇ ਬੱਸ ਕਰ ਦਿਤੀ ਹੈ। ਇਨਸਾਨ ਜੀਵੇ ਭਾਂਵੇ ਕਿੰਨਾਂ ਹੀ ਪਰ ਉਸਦੀ ਉਮਰ ਸੌ ਸਾਲ ਹੀ ਲਿਖੀ ਗਈ ਹੈ। ਸੋ ਮੈਨੂੰ ਪੰਝੀ ਸਾਲ ਹੋਰ ਲਿਖਣ ਵਾਸਤੇ ਕਿਹਾ ਗਿਆ ਸੋ ਇਹਨਾਂ ਸੱਜਣਾਂ ਦੀ ਸਦ-ਪਰੇਰਨਾਂ ਸਦਕਾ ਮੈਂ ਪੂਰੇ ਸੌ ਸਾਲ ਲਿਖ ਮਾਰੇ। ਸੋ ਇਨਸਾਨ ਦੇ ਸੌ ਸਾਲਾਂ ਦਾ ਹਾਲ ਮੈਂ ਵਰਨਣ ਕਰਨ ਦਾ ਜਤਨ ਕੀਤਾ ਹੈ। ਨਾਲ ਹੀ ਪੈਂਤੀ-ਅੱਖਰੀ ਵੀ ਜੋੜੀ ਹੈ ਜੋ ਪਾਠਕਾਂ ਨੂੰ ਜ਼ਰੂਰ ਪੁਰਾਣੀ ਪਰੰਪਰਾ ਕਵਿਤਾ ਦੀ ਯਾਦ ਕਰਾਏਗੀ।

ਅਜ ਸਾਡੀ ਕਵਿਤਾ ਬਹੁਤ ਉਚਾਈਆਂ ਤੇ ਹੈ ਕਿ ਲਹਾਈਆਂ ਵਲ ਹੈ ਸਮਝ ਨਹੀਂ ਆ ਰਹੀ। ਅਜ ਤਾਂ ਕਵਿਤਾ ਛੰਦਾ-ਬੰਦੀ, ਤੁਕਾਂਤ, ਰਦੀਫ, ਕਾਫੀਆ ਸਭ ਕੁਝ ਛੱਡ ਛੁੱਡਾ ਕੇ ਆਜ਼ਾਦ ਹੋ ਗਈ ਹੈ। ਜਿਵੇ ਅਜ ਦੀ ਔਰਤ ਚੁੰਨੀ, ਦੁਪੱਟਾ, ਚਦਰ ਲਾਹ ਕੇ ਸਿਰੋਂ ਨੰਗੀ ਹੋ ਬੈਠੀ ਹੈ, ਸਿਰੋਂ ਨੰਗੀ ਹੋਣ ਦਾ ਅਰਥ ਆਪ ਸਿਆਣੇ ਪਾਠਕ ਸਮਝਦੇ ਹੀ ਹੈ।

ਪੁਸਤਕ ਦੀਆਂ ਕਮੀਆਂ ਤੇ ਗਲਤੀਆਂ ਤੋਂ ਆਪ ਸੁਹਿਰਦ ਪਾਠਕ ਜ਼ਰੂਰ ਜਾਣੂ ਕਰਾਓਗੇ। ਤਾਕਿ ਅਗੋਂ ਪੁਰੀ ਸੁਧਾਈ ਕੀਤੀ ਜਾ ਸਕੇ।

ਧੰਨਵਾਦ

**ਦਾਸ ਗੁਰਦਿਆਲ ਸਿੰਘ ਨਕੌੜਾ**

# ਲੇਖਕ ਨਾਲ ਜਾਣ ਪਛਾਣ

ਜੇ ਤੁਸਾਂ ਕਿਤੇ ਨਿੰਮ੍ਰਤਾ ਦੇ ਸਾਕਾਰ ਰੂਪ, ਸਾਦਗੀ ਦੀ ਜੀਂਦੀ-ਜਾਗਦੀ ਤਸਵੀਰ, ਜਾਂ ਇਕ ਮਿੱਠ ਬੋਲੜੇ ਫਰਿਸ਼ਤਾ-ਸੂਰਤ ਤੇ ਸੀਰਤ ਵਾਲੇ ਨੂੰ ਮਿਲਨਾਂ ਹੋਵੇ ਤਾਂ ਸਰਸੇ ਜ਼ਿਲੇ ਰਾਣੀਆਂ ਤਹਿਸੀਲ ਦੇ ਪਿੰਡ ਨਕੌੜਾ ਵਿਚ ਇਕ ਸਾਦੀ ਜਹੀ ਵੈਦਗੀ ਦੀ ਦੁਕਾਨ ਵਿਚ ਬੈਠੇ ਸ. ਗੁਰਦਿਆਲ ਹੁਰਾਂ ਨੂੰ ਮਿਲ ਸਕਦੇ ਹੋ।

ਵੈਦ ਜੀ ਦੀਆਂ ਦੇਸ਼ੀ ਨੁਸਖਿਆਂ ਨਾਲ ਤਿਆਰ ਕੀਤੀਆਂ ਦਵਾਈਆਂ ਵੀ ਤਾਂ ਮੋਇਆਂ ਨੂੰ ਜੀਵਨ ਦੀ ਸਮਰੱਥਾ ਬਖਸ਼ਦੀਆਂ ਹੀ ਹਨ ਪਰ ਅੱਧੀ ਮਰਜ਼ ਉਹ ਅਪਣੇ ਵਧੀਆਂ ਹੱਸ ਮੁੱਖ ਬੋਲ ਚਾਲ ਨਾਲ ਹੀ ਦੂਰ ਕਰਨ ਦੀ ਸਮਰੱਥਾ ਰਖਦੇ ਹਨ।

ਵੈਦਗੀ ਦੀ ਦੁਕਾਨ ਵਿਚ ਵਿਹਲੇ ਬੈਠਿਆਂ ਉਹਨਾਂ ਨੂੰ ਕੁਝ ਲਿਖਣ ਦੀ ਪਰੇਰਨਾਂ ਆਪਣੇ ਭਤੀਜੇ ਡਾ. ਕਸ਼ਮੀਰ ਸਿੰਘ ਕਰੀਵਾਲਾ ਤੋਂ ਮਿਲੀ। ਲਿਖਦੇ ਹੋਏ ਤੇ ਆਪਣੇ ਮਰੀਜ਼ਾਂ ਤੇ ਸਾਕਾਂ ਸੱਜਣਾਂ ਨੂੰ ਦੀਵਾਨਗੀ ਦੀ ਹੱਦ ਤਕ ਸੁਨਾਉਂਣਗੇ। ਇਹਨਾਂ ਦਾ ਏਸ ਤਰਾਂ ਧੜਾ-ਧੜ ਲਿਖੀ ਜਾਣਾਂ ਇਕ ਠਾਠਾਂ ਮਾਰਦੇ ਦਰਿਆ ਦੀਆਂ ਛੱਲਾਂ ਵਰਗੀ ਸੀ।

ਇਹਨਾਂ ਕੋਲ ਕੋਈ ਕਵਿਤਾ ਲਿਖਣ ਦੀ ਟੈਕਨੀਕ ਨਹੀਂ ਸੀ ਛੰਦਾ-ਬੰਦੀ ਜਾਂ ਅਰੂਜ਼ ਬਾਰੇ ਵੈਦ ਜੀ ਬਹੁਤ ਘਟ ਜਾਂ ਉਕਾ ਨਹੀ ਪੜ੍ਹੇ ਹੋਏ ਸਨ।

ਅਪਣੀ ਰਚਨਾਂ ਨੂੰ ਪੁਸਤਕ ਰੂਪ ਵਿਚ ਛਪਵਾਓਣ ਲਈ ਤੇ ਸ. ਕਸ਼ਮੀਰ ਸਿੰਘ ਤੇ ਮਹਾਨ ਬੁਲਾਰੇ ਸਾਹਿਤਕਾਰ ਤੇ ਸ਼ੁਧ ਰਾਜਨੀਤੀ ਦੇ ਸਾਕਾਰ ਰੂਪ ਸ. ਸੁਵਰਨ ਸਿੰਘ ਵਿਰਕ ਨੂੰ ਕਿਹਾ। ਉਹਨਾਂ ਖਰੜਾ ਵੇਖ ਕੇ ਗੱਲ ਟਾਲਣ ਵਾਸਤੇ ਵੈਦ ਜੀ ਨੂੰ ਮੇਰੇ (ਅਮਰੀਕ ਸਿੰਘ) ਪਾਸ ਭੇਜ ਦਿਤਾ। ਮੈਂ ਸਾਰਾ ਮੈਟਰ ਵੇਖਿਆ। ਮੇਰੇ ਜਾਣੋ ਤਰੇਲੀ ਆ ਗਈ। ਸੋਚ ਹੀ ਰਿਹਾ ਸਾਂ ਕੀਹ ਕਹਾਂ ਤੇ ਕੋਲ ਬੈਠੇ ਵੈਦ ਜੀ ਨੇ ਮੈਨੂੰ ਕਿਹਾ, ਮਾਸਟਰ ਜੀ ਇਹ ਤਾਂ ਕਰਨਾਂ ਹੀ ਪੈਣਾ ਹੈ।

ਸੋ ਮੈਂ ਰੱਬ ਦਾ ਨਾਂ ਲੈ ਕੇ ਮੈਟਰ ਦੀ ਸੋਧ ਸ਼ੁਰੂ ਕੀਤੀ। ਬਹੁਤ ਮੁਸ਼ਕਲਾਂ

ਨਾਲ ਮੈਂ ਵੈਦ ਜੀ ਦੇ ਅਣ ਵਿੱਧੇ ਮੋਤੀਆਂ ਨੂੰ ਇਕ ਲੜੀ ਵਿਚ ਪਰੋਣ ਵਿਚ ਸਫਲ ਹੋ ਸਕਿਆ ਹਾਂ। ਊਣਤਾਈਆਂ ਹਾਲੇ ਵੀ ਬਹੁਤ ਹੋਣ ਗੀਆਂ। ਪਰ ਉਹਨਾਂ ਦੇ ਅਸਲੀ ਖਰੜੇ ਨੂੰ ਵੇਖ ਕੇ ਤਾਂ ਹੁਣ ਵਾਲੇ ਮੈਟਰ ਦਾ ਪੁਨਰ ਜਨਮ ਹੀ ਹੋਇਆ ਸਮਝਣਾ ਚਾਹੀਦਾ ਹੈ।

ਪਾਠਕ ਇਹ ਹੱਥਲੀ ਪੁਸਤਕ ਪੜ੍ਹਣਗੇ ਤਾਂ ਘਰ ਦੀ ਬਣੀ ਦੇਸੀ ਬਰਫੀ ਵਰਗਾ ਸੁਵਾਦ ਆਵੇਗਾ ਭਾਂਵੇ ਬਾਜਾਰੂ-ਚੀਜ ਵਾਲੀ ਚਣਕ ਮਟਕ ਆਪ ਜੀ ਨੂੰ ਨਹੀਂ ਮਿਲੇਗੀ। ਪਰ ਉਸ ਤਰਾਂ ਵੈਦ ਜੀ ਦੀ ਅਪਣੀ ਹੋਂਦ ਅਖੋਂ ਖੋਹ ਹੋ ਜਾਣ ਦਾ ਡਰ ਸੀ ਸੋ ਮੈਂ ਇਸ ਨੂੰ ਸੁਧਾਰਨ ਲਗਿਆਂ ਵਿਚ ਵਿਚਾਲਿਓ ਲੰਘਣ ਦਾ ਜਤਨ ਕੀਤਾ ਹੈ, ਸ਼ਾਲਾ! ਇਹਨਾਂ ਦੀ ਕਲਮ ਨੂੰ ਹੋਰ ਤਾਕਤ ਮਿਲੇ ਤੇ ਹੋਰ ਲਿਖੀ ਜਾਣ! ਲਿਖੀ ਜਾਣ!

ਅੰਤ ਵਿਚ ਮੈਂ ਪਾਠਕਾਂ ਅੱਗੇ ਬੇਨਤੀ ਕਰਦਾ ਹਾਂ ਕਿ ਉਹ ਕਿਰਪਾ ਕਰਕੇ ਇਸ ਪੁਸਤਕ ਨੂੰ ਘਰ ਦੀ ਪ੍ਰੇਮ-ਗੁੱਝੀ-ਮਿਠਾਈ ਵਾਂਗ ਖਾ ਕੇ ਸਵਾਦ ਲੈਣ ਦਾ ਯਤਨ ਕਰਨਾ।

ਵੈਦ ਜੀ ਦਾ ਅੰਤਰ ਹਿਰਦਿਓ ਪਰਸ਼ੰਸਕ

**(ਮਾ.) ਅਮਰੀਕ ਸਿੰਘ**

**ਪਿੰਡ ਅੰਮ੍ਰਿਤਸਰ ਕਲਾਂ**

ਹਾਲ ਐਲਨਾਬਾਦ (ਹਰਿਆਣਾ)

# ਜੀਵੇ ਮੇਰੀ ਮਾਂ ਪਿਆਰੀ

ਜੀਵੇਂ ਮੇਰੀ ਮਾਂ ਪਿਆਰੀ, ਭਾਵੇਂ ਮੈਂ ਹਾਂ ਕਿੰਨਾਂ ਮਾੜਾ, ਮੈਥੋਂ ਜਾਵੇ ਵਾਰੀ ਵਾਰੀ,

ਜਦ ਮੈਨੂੰ ਸੀ ਸਮਝਨਾਂ ਕਾਈ, ਮੈਥੋਂ ਜਾਂਦੀ ਘੋਲ ਘੁਮਾਈ, ਮਾਂ ਦੀ ਮਮਤਾ ਬੜੀ ਨਿਆਰੀ,

ਸਾਰਾ ਦਿਨ ਜੇ ਫਿਰਾਂ ਅਵਾਰਾ ਚੱਲੇ ਨਾਂ ਕੋਈ ਉਸਦਾ ਚਾਰਾ, ਜੀਵੇ ਮੇਰੀ ਮਾਂ ਪਿਆਰੀ,

ਪੁੱਤਰ ਤੋਂ ਫਿਰ ਵੀ ਬਲਿਹਾਰੀ, ਜੀਵੇ ਮੇਰੀ ਮਾਂ ਪਿਆਰੀ।

ਮੱਥਾ ਚੁੰਮੇ ਪਿਆਰ ਵਧਾਵੇ, ਆਖੇ ਪੁੱਤ ਨੂੰ ਦੁੱਖ ਨਾ ਆਵੇ, ਸੁੱਖਾਂ ਸੁੱਖ ਦੀ ਵਾਰੋ ਵਾਰੀ,

ਮਾਂ ਦੀ ਬੜੀ ਹੀ ਸੰਘਣੀ ਛਾਂ, ਧਿਆਰਾ ਦਾ ਜਜ਼ਬਾ ਕਿੰਨਾ ਕਹਾ, ਪੁੱਤਾਂ ਦੇ ਦੁੱਖ ਹਰੇ ਵੀਚਾਰੀ,

ਮਾਂ ਦਾ ਪਿਆਰ ਹੈ ਮਿੱਠਾ ਮੇਵਾ, ਦਿਆਲ ਤੂੰ ਕਰ ਲੈ ਮਾਂ ਦੀ ਸੇਵਾ, ਸਦ ਜੀਵੇ ਇਹ ਮਾਂ ਪਿਆਰੀ।

ਤੀਰਥਾਂ ਉਪਰ ਖਾ ਨਾ ਧੱਕੇ, ਘਰੇ ਬੈਠ ਕਰ ਸਵਰਗ ਤੂੰ ਪੱਕੇ, ਸੇਵਾ ਮਾਂ ਦੀ ਕਰ ਮੈਂ ਵਾਰੀ,

ਜੀਵੇ ਮੇਰੀ ਮਾਂ ਪਿਆਰੀ।

# ੳ

ਇਕ ਓਂਕਾਰ ਨੂੰ ਯਾਦ ਕਰ ਲੈ, ਜਿਹੜਾ ਸਾਰੀਆਂ ਰੂਹਾਂ ਵਿਚ ਵੱਸਦਾ ਹੈ।
ਮਾੜੇ ਕੰਮਾਂ ਤੋਂ ਰੋਕਦਾ ਸਦਾ ਤੈਨੂੰ, ਰਸਤਾ ਸੱਚ ਦਾ ਬੰਦਿਆ ਦੱਸਦਾ ਹੈ।
ਮਿਲੇ ਵਿੱਚ ਤਕਦੀਰ ਦੇ ਜੋ ਲਿਖਿਆ, ਕੋਈ ਓਸ ਨੂੰ ਮੇਟ ਨਾਂ ਸੱਕਦਾ ਹੈ।
ਐਵੇਂ ਭਟਕਦਾ ਮੋਹ ਦੇ ਵਿਚ ਫਿਰਦਾ, ਕਿਓਂ ਨਹੀਂ ਨਾਮ ਭਗਵਾਨ ਦਾ ਜੱਪਦਾ ਹੈ।
ਫਿਰੇਂ ਮਾਨ ਗੁਮਾਨ ਦੇ ਵਿਚ ਭਰਿਆ ਦਿਤਾ ਓਸ ਦਾ ਹੀ ਸਦਾ ਛੱਕਦਾ ਹੈ।
ਨਾਲ ਨਿੰਮ੍ਰਤਾ ਰਹੋ ਸੰਸਾਰ ਅੰਦਰ, ਕਹੇ ਦਿਆਲ ਕਿਓਂ ਆਕੜਾਂ ਰੱਖਦਾ ਹੈ।

# ਅ

ਐੜਾ ਆਏ ਸੰਸਾਰ ਦੇ ਵਿਚ ਲੱਖਾਂ, ਆਪੋ ਆਪਣੀ ਖੇਡ ਦਿਖਾ ਗਏ ਨੇ।
ਜੁੱਗਾਂ ਤੀਕ ਸੀ ਜਿੰਨ੍ਹਾਂ ਨੇ ਰਾਜ ਕੀਤਾ, ਚਾਰੇ ਵੇਦਾਂ ਦੇ ਨਿਰਮਾਤਾ ਕਹਾ ਗਏ ਨੇ।
ਮਹਾਂ ਬਲੀ ਤੇ ਹੋਏ ਨੇ ਮਹਾਯੋਧੇ, ਅਪਣੇ ਬਲਾਂ ਦੀ ਪਾਕ ਉਹ ਪਾ ਗਏ ਨੇ।
ਚਾਰ ਦਿਨ ਸੰਸਾਰ ਦੇ ਵਿਚ ਰਹੇ ਗਏ, ਵਾਂਗ ਸਪਨੇ ਦੇ ਫਿਰ ਫਿਰਾ ਗਏ ਨੇ।
ਇੰਦਰ ਪੁਰੀ ਨੂੰ ਜਿਤਨਾਂ ਚਾਂਹਦੇ ਸੀ, ਇਕ ਦਿਨ ਕਾਲ ਹਥੋਂ ਮਾਰ ਖਾ ਗਏ ਨੇ।
ਦਿਆਲ ਸਿੰਘਾ ਹਵਾ ਵਿਚ ਮਾਰ ਬਰਛੇ, ਆਖ਼ਰ ਖ਼ਾਕ ਵਿਚ ਰੁਲ ਰੁਲਾ ਗਏ ਨੇ।

# ੲ

ਈੜੀ ਇਸਤਰੀ ਨੂੰ ਮੂਲ ਨਿੰਦੀਏ ਨਾਂ, ਪੈਦਾ ਏਸ ਚੋਂ ਕੁਲ ਅਵਤਾਰ ਹੋਏ।
ਇਹਨੂੰ ਦੇਵਤੇ ਸਾਰੇ ਹੀ ਪੂਜਦੇ ਨੇ ਔਰਤ ਨਾਲ ਹੀ ਸਾਰੇ ਪਾਸਾਰ ਹੋਏ।
ਮੰਗਣ ਵਿਆਹੁਨ ਹੀ ਸਾਰਾ ਹੈ ਨਾਲ ਇਸਦੇ, ਇਹਦੇ ਨਾਲ ਹੀ ਸੋਹਣੇ ਸ਼ਿੰਗਾਰ ਹੋਏ।
ਰਿਸ਼ਤੇ ਨਾਤੇ ਹੀ ਸਾਰੇ ਨੇ ਨਾਲ ਇਸਦੇ ਇਹਦੇ ਨਾਲ ਸਾਰੇ ਰਿਸ਼ਤੇਦਾਰ ਹੋਏ।
ਸੁਆਣੀ ਪੂਰਾ ਪ੍ਰਵਾਰ ਸੁਆਰ ਦੇਂਦੀ, ਸਾਰੇ ਜਗ ਦੇ ਚੰਗੇ ਕਿਰਦਾਰ ਹੋਏ।
ਦਿਆਲ ਸਿੰਘ ਭਗਵਾਨ ਦੀ ਦੇਣ ਵੱਡੀ, 'ਔਰਤ' ਨੇਕ ਹੋਵੇ ਇੱਜ਼ਤਦਾਰ ਹੋਏ।

# ਸ

ਸੱਸਾ ਸਾਰੀਆਂ ਔਰਤਾਂ ਸਮਝੀਏ ਨਾਂ ਸੀਤਾ ਅਤੇ ਸਵਿੱਤਰੀ ਵਰਗੀਆਂ ਨੇ,
ਉਹ ਵੀ ਜੀਵਨ ਦੇ ਵਿਚ ਮੈਂ ਵੇਖੀਆਂ ਨੇ ਨਿਰੇ ਫੈਸ਼ਨ ਤੇ ਉਮਰ ਭਰ ਮਰਦੀਆਂ ਨੇ,
ਤੰਗੀ ਤੁਰਸ਼ੀ ਉਹ ਪਤੀ ਦੀ ਨਾਂ ਜਾਣਨ, ਦਿਨ ਵਿਚ ਚਾਹੀਦੀਆਂ ਦੋ ਦੋ ਵਰਦੀਆਂ ਨੇ,
ਉਮਰ ਵੱਡੀ ਦਾ ਕਰਨ ਖਿਆਲ ਨਾਹੀਂ, ਮੇਕ-ਅਪ ਨਵੇਂ ਤੋਂ ਨਵਾਂ ਉਹ ਕਰਦੀਆਂ ਨੇ,
ਚੰਗਾ ਖਾਂਦੀਆਂ ਮੰਦੜੇ ਬੋਲ ਬੋਲਨ, ਝਗੜਾ ਕਰਦਿਆਂ ਉੱਕਾਂ ਨਾਂ ਹਰਦੀਆਂ ਨੇ,
ਦਿਆਲ ਸਿੰਘਾ ਪਛਤਾਂਦੀਆਂ ਢਲੀ ਉਮਰੇ, ਹੌਕੇ ਉਮਰ ਸਾਰੀ ਪਈਆਂ ਭਰਦੀਆਂ ਨੇ।

# ਹ

ਹਾਹਾ ਕਦੇ ਵੀ ਰੱਬ ਨੂੰ ਭੁਲੀਏ ਨਾਂ, ਜਿਹੜਾ ਸਾਰਿਆਂ ਦਾ ਪਾਲਣ ਹਾਰ ਬੰਦੇ,
ਉਹਦੇ ਹੁਕਮ ਵਿਚ ਚੱਲਦੀ ਸਭ ਦੁਨੀਆਂ, ਰੋਜ਼ੀ ਦੇਂਦਾ ਏ ਆਪ ਕਰਤਾਰ ਬੰਦੇ,
ਆਪ ਘਟ ਘਟ ਦੇ ਵਿਚ ਵੱਸਦਾ ਏ, ਸਾਰੇ ਜੱਗ ਦਾ ਪਰਵਰਦਗਾਰ ਬੰਦੇ,
ਉਹਦਾ ਭੇਦ ਨਾਂ ਕੋਈ ਵੀ ਪਾ ਸਕਿਆ, ਰੱਚਿਆ ਆਪ ਉਸ ਸਾਰਾ ਸੰਸਾਰ ਬੰਦੇ,
ਉਹਦੇ ਭੇਜੇ ਹੋਏ ਆਏ ਨੇ ਜੱਗ ਉਤੇ, ਐਵੇਂ ਪੁੱਠੀਆਂ ਡੀਗਾਂ ਨਾ ਮਾਰ ਬੰਦੇ,
ਦਿਆਲ ਸਿੰਘ ਕੀ ਓਸ ਦੀ ਸਿਫਤ ਕਰੀਏ, ਚੰਗੇ ਮਾੜਿਆਂ ਦਾ ਮਦਦਗਾਰ ਬੰਦੇ।

# ਕ

ਕੱਕਾ ਕਰਮ ਜੇ ਬੰਦੇ ਦੇ ਹਾਰ ਜਾਵਨ, ਸੱਜਣ ਸਾਰੇ ਹੀ ਪਾਸੜਾ ਵੱਟਦੇ ਨੇ,
ਜਿੱਧਰ ਜਾਵੇ ਨਾਂ ਕੁਝ ਵੀ ਪਵੇ ਪੱਲੇ ਜਿਗਰੀ ਯਾਰ ਵੀ ਗਿਣਤੀ ਚ' ਘੱਟਦੇ ਨੇ।
ਦੇਣਾਂ ਹੋਵੇ, ਨਾਂ ਕਿਸੇ ਦਾ ਦੇ ਸਕੀਏ, ਪਾ ਕੇ ਛੱਜ ਵਿਚ ਖੂਬ ਉਹ ਛੱਟਦੇ ਨੇ,
ਵੱਸੋਂ ਬਾਹਰ ਉਲਾਦ ਹੋ ਜਾਵੇ ਜੇਕਰ, ਵੇਖ ਵੇਖ ਦਿਮਾਗ ਵੀ ਫੱਟਦੇ ਨੇ,
ਲਿਖਿਆ ਕਰਮਾਂ ਦਾ ਮਿਲਦੈ ਜਰੂਰ ਐ ਪਰ ਭੈੜੇ ਕੰਮੋਂ ਬੰਦੇ ਨਾਂ ਹੱਟਦੇ ਨੇ,
ਅਵੱਸ ਦਿਆਲ ਸਿੰਘ ਭਗਵਾਨ ਨੂੰ ਯਾਦ ਕਰੀਏ ਸਾਰਿਆਂ ਦੇ ਕਸ਼ਟ ਕੱਟਦੇ ਨੇ।

# ਖ

ਖੱਖਾ ਖਸਮ ਦੇ ਨਾਲ ਪਰੇਮ ਰਖੀਏ ਜਿਹੜਾ ਡੁੱਬਿਆਂ ਦੇ ਬੇੜੇ ਤਾਰਦਾ ਏ,
ਜਿਸਦੇ ਹੁਕਮ ਵਿਚ ਬੱਝਾ ਏ ਜਗ ਸਾਰਾ, ਸੱਚਾ ਪਾਲਕ ਉਹ ਸਾਰੇ ਸੰਸਾਰ ਦਾ ਏ,
ਸਭ ਨੂੰ ਦੇਂਦਾ ਪਰ ਮੰਗਦਾ ਕੁਝ ਨਾਹੀਂ ਦੇਕੇ ਚਿੱਤ ਵਿਚ ਨਹੀਂ ਚਿਤਾਰਦਾ ਏ,
ਕੇਵਲ ਓਸ ਦਾ ਹੀ ਜਿਹੜਾ ਰਹੇ ਬਣਿਆ ਵਿਗੜੇ ਕੰਮਾਂ ਨੂੰ ਆਪ ਸੁਆਰਦਾ ਏ,
ਪੱਥਰ ਵਿਚ ਵੀ ਪਾਲਦੈ ਕੀੜਿਆਂ ਨੂੰ ਜਲਾਂ ਥਲਾਂ ਵਿਚ ਦੇਦਾਂ ਨਾਂ ਹਾਰਦਾ ਏ,
ਦਿਆਲ ਸਿੰਘ ਜੋ ਓਸ ਨੂੰ ਭੁੱਲਦਾ ਏ, ਰਹਿੰਦਾ ਆਰਦਾ ਉਹ ਨਹੀਂ ਪਾਰਦਾ ਏ।

# ਗ

ਗੱਗਾ ਗੁਣ ਗੋਬਿੰਦ ਦੇ ਗਾ ਬੰਦੇ, ਜਿਹੜਾ ਦੇਂਦਾ ਏ ਪਹਿਨਣ ਤੇ ਖਾਣ ਤੈਨੂੰ,
ਅਪਣੇ ਚਿੱਤ ਨੂੰ ਉਕੱਾ ਨਿਰਮਾਨ ਕਰ ਲੈ, ਬੰਦੇ ਹੋਇਆ ਏ ਕਾਹਦਾ ਗੁਮਾਨ ਤੈਨੂੰ,
ਕੀੜੀ ਬਣਿਆ ਪ੍ਰਹਿਲਾਦ ਨੂੰ ਤਾਰ ਦਿਤਾ ਰਖੂ ਤੈਨੂੰ ਵੀ ਕਰੂ ਹੈਰਾਨ ਤੈਨੂੰ,
ਜਿਵੇਂ ਗੱਜਪਤ ਨੂੰ ਰਖਿਆਂ ਤੰਦੁਏ ਤੋਂ ਤਿਵੇਂ ਰੱਖੇਗਾ ਆਪ ਭਗਵਾਨ ਤੈਨੂੰ,
ਆਪਣੇ ਸੇਵਕ ਨੂੰ ਸਦਾ ਬਚਾਂਵਦਾ ਏ, ਫਿਕਰ ਕਾਹਦਾ ਏ ਦੱਸ ਇਨਸਾਨ ਤੈਨੂੰ,
ਦਿਆਲ ਸਿੰਘ ਤੂੰ ਓਸ ਤੇ ਰਖ ਨਿਸਚਾ, ਇਹਦੇ ਵਿਚ ਨਾਂ ਉਕੱਾ ਨੁਕਸਾਨ ਤੈਨੂੰ।

# ਘ

ਘੱਗਾ ਘੜੀ ਨਾਂ ਬੰਦੇ ਵਿਸਾਹ ਉਸ ਨੂੰ, ਜੀਵ ਜੰਤ ਪੈ ਜਿਨੂੰ ਧਿਆਂਵਦੇ ਨੇ,
ਮੱਛ ਕੱਛ ਸਭ ਜੀਵ ਸਮੁੰਦਰਾਂ ਦੇ ਸਭੇ ਓਸੇ ਦੇ ਸਦਾ ਕਹਾਵਦੇਂ ਨੇ,
ਦੁਨੀਆਂ ਵਿਚ ਜੋ ਰੋਹੂ ਰੂਹਾਨ ਵਰਗੇ ਰੋਜ਼ੀ ਉਹਨਾਂ ਦੇ ਤਾਈ ਪੁਚਾਂਵਦੇ ਨੇ,
ਵੱਡਾ ਓਸ ਤੋਂ ਨਹੀਂ ਦਾਤਾਰ ਕੋਈ, ਦਿੱਤਾ ਓਸਦਾ ਹੀ ਸਾਰੇ ਖਾਂਵਦੇ ਨੇ,
ਭੋਜਨ ਭੇਜਦਾ ਏ ਸਦਾ ਸਾਰਿਆਂ ਨੂੰ, ਸਾਰੇ ਗੁਣ ਉਹਦੇ ਸਦਾ ਗਾਂਵਦੇ ਨੇ,
ਏਦੂੰ ਅੱਗੇ ਕੀ ਸਿਫਤ ਦਿਆਲ ਸਿੰਘਾ, ਨਿੰਦਨ ਵਾਲੇ ਵੀ ਓਸ ਨੂੰ ਭਾਂਵਦੇ ਨੇ।

## ਙ

ਙ ਘੋਰ ਅੰਧਰਾ ਸਭ ਦੂਰ ਹੋਇਆ ਲੋ ਅੱਖੀਆਂ ਦੇ ਵਿਚ ਆਂਵਦੀ ਏ,
ਜਦੋਂ ਭੀਲਣੀ ਭਗਤਣੀ ਹੋਈ ਉਸਦੀ ਜੂਠੇ ਬੇਰ ਪਈ ਵੇਖੋ ਖੁਆਂਵਦੀ ਏ,
ਜੂਠੇ ਬੇਰਾਂ ਦੇ ਵਿਚ ਪਰੇਮ ਭਰਿਆ, ਮਸਤੀ ਵਿਚ ਪਈ ਖਿੱਲੀਆਂ ਪਾਂਵਦੀ ਏ,
ਅਪਣੀ ਝੁੱਗੀ ਵਿਚ ਵੇਖ ਕੇ ਰਾਮ ਜੀ ਨੂੰ, ਨੱਚਦੀ ਗਾ ਕੇ ਸੁਰਤ ਭੁਲਾਂਵਦੀ ਏ,
ਐਸਾ ਚਾ ਚੜਿਆ ਅਜ ਭੀਲਣੀ ਨੂੰ, ਰੱਜ ਰੱਜ ਕੇ ਖੁਸ਼ੀ ਮਨਾਂਵਦੀ ਏ,
ਦਿਆਲ ਸਿੰਘਾ ਉਸ ਰੱਬ ਘਰ ਪਾਲਿਆ ਏ, ਭਾਗਾਂ ਉਤੇ ਨਾਂ ਫੂਲੀ ਸਮਾਂਵਦੀ ਏ।

## ਚ

ਚਿੱਚਾ ਚੱਲ ਤੂੰ ਨੇਕੀ ਦੇ ਰਸਤਿਆਂ ਤੇ, ਸਦਾ ਸਦਾ ਸਲਾਹੁਣਗੇ ਲੋਕ ਤੈਨੂੰ,
ਮਨੋਂ ਕੱਢ ਚਤਰਾਈਆਂ ਸਾਫ ਹੋ ਜਾ, ਸੱਚੇ ਸਤਿਗੁਰੂ ਦੀ ਬੰਦੇ ਓਟ ਤੈਨੂੰ,
ਜਪ ਲੈ ਨਾਮ ਸੁਆਰ ਲੈ ਜ਼ਿੰਦਗੀ ਨੂੰ, ਆਵੇ ਜ਼ਿੰਦਗੀ ਵਿਚ ਨਾਂ ਸੋਕ ਤੈਨੂੰ,
ਬਾਰੰਬਾਰ ਨਾਂ ਹੀਰਾ ਇਹ ਜਨਮ ਮਿਲਦਾ, ਨਾਮ ਜਪਨ ਵਿਚ ਕਾਹਦੀ ਏ ਰੋਕ ਤੈਨੂੰ,
ਕਾਹਨੂੰ ਫਿਰਦਾਂ ਏ ਵਿਚ ਹਨੇਰਿਆਂ ਦੇ, ਗੂਹੜੀ ਨੀਂਦ ਦੀ ਆਈ ਝੋਕ ਤੈਨੂੰ,
ਦਿਆਲ ਸਿੰਘਾ ਕਮਾਈ ਜੋ ਨੇਕ ਕਰਲੈ ਹੋਣਾ ਪੈਣਾ ਨਹੀਂ ਕਦੇ ਡਰਪੋਕ ਤੈਨੂੰ।

## ਛ

ਛਿੱਛਾ ਛੱਡ ਬੁਰਾਈਆਂ ਸਾਰੀਆਂ ਨੂੰ, ਭੋਜਨ ਨੇਕ ਕਮਾਈ ਦਾ ਖਾ ਬੰਦੇ,
ਇੱਕ ਮਿੱਕ ਹੋ ਜਾਵੀਂ ਭਗਵਾਨ ਦੇ ਸੰਗ, ਅੱਠੇ ਪਹਿਰ ਉਹਦੇ ਗੁਨ ਗਾ ਬੰਦੇ,
ਸਭ ਕੁਝ ਛਡ ਕੇ ਲੱਗ ਜਾ ਸਰਨ ਉਹਦੀ, ਫੇਰ ਕਿਸੇ ਦੀ ਨਹੀਂ ਪਰਵਾਹ ਬੰਦੇ,
ਬਨ ਜਾ ਓਸਦਾ ਛਡ ਕੇ ਜੱਗ ਸਾਰਾ, ਆਪ ਹੋਵੇਗਾ ਸ਼ਹਨਸ਼ਾਹ ਬੰਦੇ,
ਰੱਬ ਰੱਖਦਾ ਮਾਨ ਨਿਮਾਨਿਆਂ ਦਾ, ਉਹਨੂੰ ਆਪਣੀ ਉਂਗਲ ਫੜਾ ਬੰਦੇ,
ਦਿਆਲ ਸਿੰਘਾ ਤੂੰ ਓਸ ਤੇ ਰਖ ਨਿਸਚਾ, ਜਿਹੜਾ ਸਾਰਿਆਂ ਦਾ ਪਾਤਸ਼ਾਹ ਬੰਦੇ।

# ਜ

ਜਿੱਜਾ ਜੋਬਨ ਜਵਾਨੀ ਵਿਚ ਸੋਚਿਆਂ ਨਾਂ ਜਦੋਂ ਆਇਆ ਬੁਢਾਪਾ ਪਛਤਾਵਣਾ ਈ,
ਮੋਹ ਮਾਇਆ ਦੇ ਜਾਲ ਵਿਚ ਫਿਰੇਂ ਫੱਸਿਆ, ਤੇਰੇ ਨਾਲ ਨਾਂਹੀ ਕੁਝ ਜਾਵਣਾ ਈ,
ਬੁੱਢੇ ਹੋਇਆਂ ਜਦ ਮੰਜੇ ਤੇ ਪੈਗਿਓਂ ਤੂੰ, ਤੈਨੂੰ ਕਿਸੇ ਨੇ ਨਹੀਂ ਮਨਾਉਣਾ ਈ,
ਨਾਂ ਕੋਈ ਸੰਭਾਲ ਨਾਂ ਪੁੱਛ ਹੋਣੀ, ਸਿੱਧੇ ਮੂਹੋਂ ਨਾ ਕਿਸੇ ਬਲਾਵਣਾ ਈ,
ਸੋਹਣੀ ਜ਼ਿੰਦਗੀ ਨੂੰ ਦੁੱਖਾਂ ਘੇਰ ਲੈਣਾਂ, ਕਿਸੇ ਆਣ ਕੇ ਨਹੀਂ ਛੁਡਾਵਣਾ ਈ,
ਦਿਆਲ ਸਿੰਘਾ ਕੋਈ ਨੇਕੀ ਦਾ ਕੰਮ ਕਰ ਲੈ, ਮੰਦੇ ਕੰਮਾਂ ਨੇ ਦੁੱਖ ਪੁਚਾਵਣਾ ਈ।

# ਝ

ਝਿੱਜਾ ਝੁਕ ਚਰਨਾਂ ਵਿਚ ਲੇਟ ਜਾਵੀਂ ਨੀਵਾਂ ਹੋ ਕੇ ਵਕਤ ਗੁਜ਼ਾਰ ਬੰਦੇ,
ਮਾਰਗ ਗ੍ਰਹਿਸਤ ਦਾ ਪੈਂਡਾ ਹੈ ਬਹੁਤ ਔਖਾ, ਨਿਗਾਹ ਵਿਚ ਸੰਸਾਰ ਦੇ ਮਾਰ ਬੰਦੇ,
ਸੱਜਣ ਕੋਈ ਨ ਕਿਸੇ ਦਾ ਜਗ ਉਤੇ, ਹੈ ਨੇ ਮਤਲਬਾਂ ਦੇ ਸਾਰੇ ਯਾਰ ਬੰਦੇ,
ਸੋਚ ਸਮਝ ਕੇ ਜੱਗ ਵਿਚ ਦਿਨ ਕੱਟ ਲੈ, ਝੂਠੀ ਯਾਰੀ ਤੂੰ ਮਨੋਂ ਵਿਸਾਰ ਬੰਦੇ,
ਸੀਨੇ ਵਿੱਚ ਨਾਂ ਪਾਪਾਂ ਦਾ ਗੰਦ ਰੱਖੀਂ, ਨਹੀਂ ਤੇ ਹੋਵੇਗਾ ਖੱਜਲ ਖੁਆਰ ਬੰਦੇ,
ਇਆਲ ਸਿੰਘਾ ਉਹ ਰਾਖਾ ਏ ਸਾਰਿਆਂ ਦਾ, ਤੈਨੂੰ ਦੇਵੇਗਾ ਪਾਰ ਉਤਾਰ ਬੰਦੇ।

# ਞ

ਞੰਞਾ ਨਜ਼ਰ ਕੀਤੀ ਸੱਚੇ ਸਤਿਗੁਰੂ ਨੇ ਪਲਾਂ ਵਿਚ ਸੀ ਰਜਨੀ ਨੂੰ ਤਾਰ ਦਿੱਤਾ,
ਦੁਨੀ ਚੰਦ ਨੇ ਤੋਰਿਆ ਨਾਲ ਪਿੰਗਲੇ ਨਹੀਂ ਉਕਾਂ ਭਗਵਾਨ ਦਾ ਭਾਰ ਕੀਤਾ,
ਐਨਾਂ ਵਿਚ ਹੰਕਾਰ ਦੇ ਪਿਆ ਭਰਿਆ, ਰਜਨੀ ਭਗਤਨੀ ਨੂੰ ਖੱਜ਼ਲ ਖੁਆਰ ਕੀਤਾ,
ਰਜਨੀ ਬੇਟੀ ਸੀ ਸਤਿ ਸੰਤੋਖ ਵਾਲੀ, ਨੇ ਪਿਤਾ ਅੱਗੇ ਐਸਾ ਇਜ਼ਹਾਰ ਕੀਤਾ,
ਉਸ ਦਾਤੇ ਦਾ ਦਿਤਾ ਹਾਂ ਖਾ ਰਹੀਆਂ ਜਿਸ ਨੇ ਤੈਨੂੰ ਵੀ ਵਡਾ ਬਲਕਾਰ ਕੀਤਾ,
ਦਿਆਲ ਸਿੰਘਾ ਉਸ ਪਿੰਗਲਾਂ ਪਾ ਪੱਲੇ ਧੱਕੇ ਮਾਰ ਨੇ ਸ਼ਹਿਰ ਤੋਂ ਬਾਹਰ ਕੀਤਾ।

# ਟ

ਟੈਂਕਾਂ ਟਲੇ ਨਾਂ ਲਿਖਿਆਂ ਤਕਦੀਰ ਦੇ ਵਿਚ, ਸੰਗਤ ਸਾਧੂਆਂ ਦੀ ਸੀਨਾ ਠਾਰਦੀ ਏ,
ਨਾਮ ਜਪਦਿਆਂ ਉਮਰ ਸੁਆਰ ਲੈ ਤੂੰ, ਬਾਣੀ ਗੁਰੂ ਦੀ ਏ ਹੋ ਪੁਕਾਰ ਦੀ ਏ,
ਮਾਪੇ ਵਡਾ ਨੇ ਤੀਰਥ ਜਹਾਨ ਉਤੇ, ਸੇਵਾ ਉਹਨਾਂ ਦੀ ਜਨਮ ਸੁਆਰਦੀ ਏ,
ਮਾਤਾ-ਪਿਤਾ ਲਈ ਪੁੱਤਰ ਨੇ ਫਲ ਮਿੱਠਾ, ਗੱਲ ਨਿਰੀ ਇਹ ਮੋਹ ਸੰਸਾਰ ਦੀ ਏ,
ਜੀਵਨ ਸਫਲ ਉਹ ਮਾਣਨਾ ਚਾਹੀਦਾ ਏ, ਰਜ ਕੇ ਟੱਬਰੀ ਜੋ ਵਕਤ ਗੁਜ਼ਾਰਦੀ ਏ,
ਦਿਆਲ ਸਿੰਘ ਜੇ ਸਤਿਗੁਰੂ ਕਰੇ ਕਿਰਪਾ, ਨਜ਼ਰ ਮਿਹਰ ਦੀ ਡੁੱਬਿਆਂ ਤਾਰਦੀ ਏ।

# ਠ

ਠੱਠਾ ਠਾਕੁਰ ਦੇ ਧੰਨੇ ਨੂੰ ਕਿਹਾ ਪਾਂਧੇ ਸੇਵਾ ਠਾਕੁਰ ਦੀ ਖ਼ੂਬ ਕਮਾਈਂ ਧੰਨੇਂ,
ਇਹਨੂੰ ਖੀਰ ਕੜਾਹ ਨਿਆਮਤਾਂ ਦੇ, ਤੈਨੂੰ ਚਾਹੀਦਾ ਏ ਫੇਰ ਖਾਈਂ ਧੰਨੇਂ,
ਵੇਖੀਂ ਠਾਕੁਰ ਨਾਂ ਕਿਤੇ ਨਾਰਾਜ਼ ਹੋ ਜੈ, ਹੱਥ ਜੋੜ ਕੇ ਸੀਸ ਨਿਵਾਈਂ ਧੰਨੇਂ,
ਲੈ ਲਵੀਂ ਨਾਂ ਕਿਤੇ ਸਰਾਫ਼ ਇਸ ਦਾ ਜੇ ਨਾਂ ਖਾਵੇ ਨਾਂ ਤੂੰ ਵੀ ਖਾਂਈਂ ਧੰਨੇਂ,
ਠਾਕੁਰ ਭੋਲਾ ਏ ਭੋਲਾ ਈ ਤੂੰ ਬਣ ਜਾ ਉਹਦੇ ਸਾਹਮਣੇ ਚੌਕੜਾ ਲਾਈਂ ਧੰਨੇਂ,
ਦਿਆਲ ਸਿੰਘਾ ਜੇ ਤੇਰੀ ਨਾ ਅਰਜ ਮੰਨੇ, ਭੋਜਨ ਤੂੰ ਵੀ ਉਕੱਾ ਨਾ ਖਾਂਈਂ ਧੰਨੇਂ।

# ਡ

ਡੱਡਾ ਡਰੀ ਡਰਾਵਨ ਤੋਂ ਪੰਡਤਾ ਤੂੰ, ਪੱਥਰ ਧੰਨੇ ਦੇ ਮੱਥੇ ਚ' ਮਾਰਿਆ ਈ,
ਤੂੰ ਤੇ ਠੱਗੀ ਫਰੇਬ ਦੇ ਨਾਲ ਭਰਿਆ ਬੇੜਾ ਧੰਨੇ ਦਾ ਰੱਬ ਨੇ ਤਾਰਿਆ ਈ,
ਭੋਲੇ ਲੋਕਾਂ ਚ' ਵੱਸਦਾ ਰੱਬ ਦਿੱਸੇ, ਦਰਸ਼ਨ ਦੇ ਕੇ ਪਾਰ ਉਤਾਰਿਆ ਈ,
ਘੋਲ ਠਾਕਰ ਤੇ ਧੰਨੇ ਦਾ ਹੋਣ ਲੱਗਾ, ਧੰਨਾਂ ਇਸ ਤਰਾਂ ਉਚੀ ਪੁਕਾਰਿਆ ਈ,
ਰੁੱਖੀ ਮਿੱਸੀ ਤੂੰ ਖਾ ਪ੍ਰਸੰਨ ਹੋ ਕੇ ਮਿਲਦੇ ਨਹੀਂ ਪਕਵਾਨੁ ਉਚਾਰਿਆ ਈ,
ਦਿਆਲ ਸਿੰਘਾ ਜੇ ਤੂੰ ਨ ਕਰੇਂ ਭੋਜਨ ਭੁੱਖ ਮਰਾਂਗਾ, ਧੰਨੇ ਚਿਤਾਰਿਆ ਈ।

# ਢ

ਢੱਡਾ ਢੇਰ ਤਰਲੇ ਧੰਨੇ ਜਦੋਂ ਕੀਤੇ ਭੋਜਨ ਕਿਓਂ ਭਗਵਾਨ ਨਾ ਖਾਂਵਦੇ ਹੋ,
ਏਥੇ ਠਾਕਰ ਜੀ ਨਹੀਂ ਪਕਵਾਨ ਮਿਲਦੇ, ਕਾਹ ਨੂੰ ਅੜੀ ਕਰ ਮੈਨੂੰ ਸਤਾਂਵਦੇ ਹੋ,
ਸੇਵਾ ਪਾਂਧਿਆ ਜੈਸੀ ਨਹੀਂ ਹੋ ਸਕਣੀ, ਰੁੱਖੀ ਉਤੇ ਨ ਨਜ਼ਰ ਟਿਕਾਵੰਦੇ ਹੋ,
ਭੂਲ ਹੋਈ ਜੋ ਠਾਕੁਰ ਜੀ ਬਖਸ਼ ਲੇਵੋ, ਕਾਹਨੂੰ ਮਿੰਨਤਾਂ ਮੈਥੋਂ ਕਰਾਂਵਦੇ ਹੋ,
ਤੁੰਸੀ ਪੰਡਤ ਦੇ ਹੋ ਪੰਡਤ ਤੁਸਾਂ ਦਾ ਹੈ, ਮੈਨੂੰ ਮਾੜੇ ਨੂੰ ਕਾਹਨੂੰ ਸ਼ਰਮਾਂਵਦੇ ਹੋ,
ਦਿਆਲ ਸਿੰਘਾ ਅੱਜ ਭੋਜਨ ਨੂੰ ਭੋਗ ਲਾਓ ਜਿਵੇਂ ਪੰਡਤਾਂ ਦੇ ਘਰ ਲਾਂਵਦੇ ਹੋ।

# ਣ

ਣਾਣਾਂ ਨੰਦ ਪਰਸੰਨ ਭਗਵਾਨ ਹੋਏ, ਮੰਗ ਧੰਨਿਆ ਜੋ ਕੁਝ ਚਾਹਵਣਾ ਏ,
ਧੰਨਾ ਹੋਇਆ ਪ੍ਰਸੰਨ ਤੇ ਕਹਿਣ ਲੱਗਾ, ਮੇਰੇ ਦਾਤਿਆ ਭੋਜਨ ਖਿਲਾਵਣਾ ਏ,
ਭੋਜਨ ਕੀਤਾ ਭਗਵਾਨ ਜੀ ਫੇਰ ਬੋਲੇ, ਸਾਥੋਂ ਹੋਰ ਕੀ ਦੱਸ ਕਰਾਵਣਾ ਏ,
ਤੇਰਾ ਮੇਰਾ ਪਰੇਮ ਹੈ ਗੂੜ੍ਹ ਹੋਇਆ ਸਾਨੂੰ ਹੋਰ ਕੀ ਦੱਸ ਮਨਾਵਣਾ ਏ,
ਧੰਨਾਂ ਕਹੇ ਗਰੀਬ ਦੀ ਅਰਜ਼ ਮੰਨੋ, ਏਥੇ ਰੱਖ ਕੇ ਕੋਲ ਬਿਠਾਵਣਾ ਏ,
ਦਿਆਲ ਸਿੰਘ ਗਰੀਬ ਨੂੰ ਤਾਰ ਦੇਵੋ, ਸਾਰਾ ਦੋਸ਼ ਮੈਂ ਅਜ ਬਖ਼ਸ਼ਾਵਣਾ ਏ।

# ਤ

ਤੱਤਾ ਤੇਰੀਆਂ ਕੁਦਰਤਾਂ ਕੌਣ ਜਾਣੇ ਨਾਮ ਜਪਦਿਆਂ ਨੂੰ ਕੋਈ ਦੁੱਖ ਨਾਹੀਂ,
ਅੰਮ੍ਰਿਤ ਰੱਸ ਮਿਲਦਾ ਭਗਤੀ ਭਜਨ ਵਿਚੋਂ ਕਿਸੇ ਗੱਲ ਦੀ ਜਾਪਦੀ ਭੁੱਖ ਨਾਹੀਂ,
ਬਿਨਾਂ ਭਗਤੀਓਂ ਅੱਗਾ ਨਾਂ ਸੌਰ ਦਾ ਏ, ਹੁੰਦਾ ਕਦੇ ਪਵਿੱਤਰ ਮਾਨੁਖ ਨਾਹੀਂ,
ਕਿਸੇ ਕੰਮ ਦਾ ਬੰਦਾ ਨਹੀਂ ਭਜਨ ਬਾਝੋਂ, ਮਿਲਦਾ ਜ਼ਿੰਦਗੀ ਵਿਚ ਸੱਚਾ ਸੁੱਖ ਨਾਹੀਂ,
ਕਰਕੇ ਬੰਦਗੀ ਜਨਮ ਸੁਆਰ ਬੰਦੇ, ਬਿਨਾਂ ਬੰਦਗੀ ਸੋਭਦਾ ਮੁੱਖ ਨਾਹੀਂ,
ਚੰਗੇ ਕਰਮਾਂ ਦਾ ਚੰਗਾ ਹੀ ਮਿਲੇ ਮੇਵਾ ਬਿਨਾਂ ਮੇਵਿਓਂ ਫੱਬਦਾ ਰੁੱਖ ਨਾਹੀਂ।

# ਥ

ਥੱਥਾ ਥਾਂ ਨਾਂ ਛਡ ਕੇ ਜਾ ਕਿੱਧਰੇ, ਘਰੇ ਬੈਠ ਕੇ ਪ੍ਰਭੂ ਧਿਆ ਬੰਦੇ,
ਉਹਦੇ ਚਰਨਾਂ ਚ' ਬੈਠ ਜਾ ਨਿੱਠ ਕੇ ਤੂੰ, ਉਹਦੇ ਨਾਮ ਦੀ ਮਾਲਾ ਬਨਾਂ ਬੰਦੇ,
ਆਪ ਤਰੇਂਗਾ ਕੁਲਾਂ ਤਰ ਜਾਣ ਗੀਆਂ, ਸੁਖ ਸਵਰਗਾਂ ਦੇ ਏਥੇ ਹੀ ਪਾ ਬੰਦੇ,
ਏਸ ਜੱਗ ਦਾ ਪਿਆਰ ਵਿਹਾਰ ਝੂਠਾ, ਦਿਲ ਦੇ ਵਿਚ ਭਗਵਾਨ ਵਸਾ ਬੰਦੇ,
ਮੂੰਹ ਮੰਗੀ ਮੁਰਾਦ ਤੂੰ ਪਾ ਲੈਂਗਾ, ਅਪਣੇ ਚਿੱਤ ਨੂੰ ਰਤਾ ਟਿਕਾ ਬੰਦੇ,
ਦਿਆਲ ਸਿੰਘ ਜੇ ਓਸ ਦਾ ਰਹੇਂ ਬਣਕੇ, ਤੈਨੂੰ ਲਵੇਗਾ ਗੋਦੀ ਬਿਠਾ ਬੰਦੇ।

# ਦ

ਦੱਦਾ ਦਇਆ ਤੇ ਧਰਮ ਨਾਂ ਛੱਡ ਬੰਦੇ ਚਿੱਤ ਕਿਸੇ ਦਾ ਕਦੇ ਦੁਖਾ ਨਾਹੀਂ,
ਰਹਿਣਾਂ ਜੱਗ ਤੇ ਵਾਂਗ ਮੁਸਾਫਰਾਂ ਦੇ, ਏਥੇ ਪੱਕਾ ਬਸੇਰਾ ਬਨਾ ਨਾਹੀਂ,
ਜਦੋਂ ਏਸ ਜਹਾਨ ਤੋਂ ਕੂਚ ਹੋਣਾਂ, ਏਥੇ ਫੇਰ ਤੂੰ ਸੱਕਣਾ ਆ ਨਾਹੀਂ,
ਇਕ ਦਿਨ ਮਿੱਟੀ ਨੇ ਮਿੱਟੀ ਦੇ ਵਿਚ ਮਿਲਣਾਂ ਏਸ ਦੇਹੀ ਨੂੰ ਬਹੁਤਾ ਸਜਾ ਨਾਹੀਂ,
ਚੰਗੇ ਕਰਮ ਕਰਜਾ ਤਾਂ ਹੀ ਨਾਮ ਰਹਿਣਾਂ, ਭੈੜੇ ਕੰਮਾਂ 'ਚ ਉਮਰ ਗਵਾ ਨਾਹੀਂ,
ਸਿੱਧੇ ਰਸਤੇ ਜੇ ਚਲੇਂ ਦਿਆਲ ਸਿੰਘਾ ਅੱਗੇ ਮਿਲੇਗੀ ਕੋਈ ਸਜ਼ਾ ਨਾਹੀਂ।

# ਧ

ਧੱਦਾ ਧੰਨ ਤੂੰ ਹੈ ਧੰਨ ਭਗਤ ਤੇਰੇ, ਭਗਤ ਜਨਾਂ ਵਿਚ ਸਦਾ ਤੂੰ ਵੱਸਦਾ ਹੈਂ,
ਕੋਈ ਭਗਤ ਜੇ ਭੁਲ ਵੀ ਕਰ ਬੈਠੇ, ਆਪ ਰਾਹ ਸਿੱਧਾ ਉਸ ਨੂੰ ਦੱਸਦਾ ਹੈਂ,
ਲਾ ਲਾ ਕਸ ਵੱਟੀਆਂ ਪਰਖਦਾ ਹੈਂ, ਖਰੇ ਖੋਟੇ ਨੂੰ ਵੇਖ ਕੇ ਹੱਸਦਾ ਹੈਂ,
ਜੁਗੋ ਜੁਗ ਤੂੰ ਬਦਲਦਾ ਰੂਪ ਆਇਆ ਮੋਹ ਮਾਇਆ ਚ' ਮੂਲ ਨ ਵੱਸਦਾ ਹੈ,
ਤੇਰੇ ਭਗਤਾਂ ਦੇ ਉਤੇ ਜੋ ਜ਼ੁਲਮ ਕਰਦੈ ਢਿਬਰੀ ਉਸ ਦੀ ਖੂਬ ਤੂੰ ਕੱਸਦਾ ਹੈ,
ਤੇਰਾ ਭਗਤ ਬਦਫੈਲੀਆਂ ਕਰੇ ਜੇਕਰ ਦਿਆਲ ਸਿੰਘ ਤੂੰ ਉਹਨੂੰ ਗਰੱਸਦਾ ਹੈ।

# ਨ

ਨੰਨਾਂ ਨਾਨਕ ਦਾ ਧਾਰ ਕੇ ਰੂਪ ਆਇਆ ਸਾਰੇ ਜੱਗ ਵਿਚ ਜਦੋਂ ਹਨੇਰ ਹੋਇਆ,
ਮੁਸਲਮਾਨ ਪਾਖੰਡੀ ਹੋ ਗਏ ਸਾਰੇ, ਹਿੰਦੂ ਧਰਮ ਦਿਖਾਵੇ ਦਾ ਢੇਰ ਹੋਇਆ,
ਹਿੰਦੂ ਡਰਦਿਆਂ ਕੋਈ ਨਾਂ ਬਿਰਕਦਾ ਸੀ, ਮੁਸਲਮ ਹਿੰਦੂਆਂ ਲਈ ਸੀ ਸ਼ੇਰ ਹੋਇਆ,
ਹਿੰਦੂ ਫੁੱਟ ਦਾ ਹੋਏ ਸ਼ਿਕਾਰ ਸਾਰੇ, ਟੁੱਟ ਟੁੱਟ ਕੇ ਮਣੋਂ ਇਕ ਹੋਇਆ,
ਆਪੋ ਵਿਚ ਲੜਾਂ ਕੇ ਖਤਮ ਕੀਤੈ, ਜ਼ਾਲਮ ਹਿੰਦੂਆਂ ਕੋਲੋਂ ਨਾਂ ਘੇਰ ਹੋਇਆ,
ਦਿਆਲ ਸਿੰਘਾ ਗੁਰੂ ਨਾਨਕ ਨੇ ਛੱਡ ਚਾਨਣ ਰਾਤ ਮੁੱਕੀ ਤੇ ਚਿੱਟਾ ਸਵੇਰ ਹੋਇਆ।

# ਪ

ਪੱਪਾ ਪਾਲੀ ਸੀ ਮੱਖਣਾਂ ਨਾਲ ਦੇਹੀ ਜਿਸ ਨੂੰ ਆਣ ਬੁਢਾਪੇ ਨੇ ਮੱਲਿਆ ਈ,
ਤੇਰੇ ਵੱਸ ਦੀ ਗਲ ਨਾਂ ਰਹੀ ਕੋਈ ਅੰਗ ਅੰਗ ਸ਼ਰੀਰ ਦਾ ਹੱਲਿਆ ਈ,
ਗਲੀਆਂ ਵਿਚ ਤੂੰ ਡੋਲਦਾ ਫਿਰੇਂ ਬੰਦੇ, ਤੈਥੋਂ ਜਾਏ ਸ਼ਰੀਰ ਨਾਂ ਠੱਲਿਆ ਈ,
ਤੈਨੂੰ ਮਾਰਿਆਂ ਸਭੇ ਕਮਜੋਰੀਆਂ ਨੇ, ਲਿਖਿਆ ਲੇਖ ਨਾਂ ਮੱਥੇ ਦਾ ਟੱਲਿਆ ਈ,
ਓਮਰ ਸਾਰੀ ਹੰਢਾਏ ਕੇ ਚਲੇ ਜਾਣਾਂ, ਸ਼ਭ ਤੇ ਮੌਤ ਵਾਲਾ ਤੀਰ ਚੱਲਿਆ ਈ,
ਦਿਆਲ ਸਿੰਘਾ ਤੂੰ ਲੱਖ ਪਰਬੰਧ ਕਰ ਲੈ, ਕਿਸੇ ਜਮਾਂਦਾ ਵਾਰ ਨਾਂ ਝੱਲਿਆ ਈ।

# ਫ

ਫੱਫਾ ਫਿਕਰ ਹੁਣ ਰੋਟੀ ਦਾ ਪਿਆ ਤੈਨੂੰ ਗੱਲ ਗੱਲ ਤੇ ਸਾਰੇ ਦੁਰਕਾਰਦੇ ਨੇ,
ਕਿਹੜਾ ਜ਼ਿੰਦਗੀ ਵਿਚ ਤੂੰ ਕੰਮ ਕੀਤਾ ਮਿਹਣੇ ਆਪਣੇ ਜਾਏ ਹੀ ਮਾਰਦੇ ਨੇ,
ਸਾਰੀ ਉਮਰ ਵਿਚ ਕੁਝ ਨਾਂ ਬਨਾ ਸਕਿਓਂ ਦੇ ਦੇ ਚੋਂਬੜਾ ਹਿਕ ਨੂੰ ਸਾੜਦੇ ਨੇ,
ਚੰਦਰੇ ਲੋਕ ਜੋ ਦੂਜੇ ਦੇ ਘਰੀਂ ਜਾਕੇ ਪਾਟੇ ਹੋਇਆਂ ਨੂੰ ਹੋਰ ਪੈ ਪਾੜਦੇ ਨੇ,
ਕਰ ਕਰ ਮਿਹਨਤਾਂ ਪਾਲੇ ਸਭ ਜੀ ਜਿਸਨੇ, ਵੱਸੇ ਹੋਏ ਨੂੰ ਆਪ ਉਜਾੜਦੇ ਨੇ,
ਦਿਆਲ ਸਿੰਘਾ ਬੁਢਾਪਾ ਹੈ ਉਮਰ ਭੈੜੀ, ਨਫਰਤ ਨਾਲ ਪੈ ਹੋਰ ਵਿਗਾੜਦੇ ਨੇ।

# ਬ

ਬੱਬਾ ਬਚ ਜਾ ਭੋਲਿਆ ਬੰਦਿਆਂ ਤੂੰ ਲੋਕੀ ਬਣੇ ਅਜ ਵਾਂਗ ਤਲਵਾਰਦੇ ਨੀ,
ਸੱਜਣਾਂ ਕਿਸੇ ਦਾ ਕੋਈ ਨਹੀਂ ਜੱਗ ਉਤੇ, ਮਤਲਬ ਆਪਣਾਂ ਸਾਰੇ ਸਵਾਰਦੇ ਨੀ,
ਐਸੀ ਅੱਜ ਜ਼ਮਾਨੇ ਦੀ ਚਾਲ ਹੋਈ ਯਾਰ ਯਾਰਾਂ ਦੇ ਤਾਈਂ ਪੈ ਮਾਰਦੇ ਨੀ,
ਮਿੱਠੀਆਂ ਗੱਲਾਂ ਦੇ ਨਾਲ ਫਸਾ ਲੈਂਦੇ ਫਸੇ ਹੋਇਆਂ ਦੀ ਖੱਲ ਉਤਾਰਦੇ ਨੀ,
ਭਲਾ ਕਿਸੇ ਦਾ ਅਜ ਨਾਂ ਕਰੇ ਕੋਈ ਬੁਰਾ ਕਰਨ ਲਈ ਵਕਤ ਚਿਤਾਰਦੇ ਨੀ,
ਦਿਆਲ ਸਿੰਘਾ ਹੈ ਦਿਲਾਂ ਦਾ ਕੌਣ ਜਾਨੀ, ਸਮੇਂ ਰਹੇ ਨਾਂ ਉਕਾ ਪਿਆਰਦੇ ਨੀ।

# ਭ

ਭੱਬਾ ਭਟਕਦਾ ਫਿਰੇ ਇਨਸਾਨ ਐਵੇਂ ਦੱਸ ਜ਼ਿੰਦਗੀ ਚੋਂ ਕੀ ਕੁਝ ਖੱਟਿਆ ਈ,
ਸਿਰ ਤੇ ਚੁਕ ਲਈ ਪਾਪਾਂ ਦੀ ਪੰਡ ਭਾਰੀ, ਸੱਚੇ ਰਾਮ ਦਾ ਨਾਮ ਨਾਂ ਰੱਟਿਆ ਈ,
ਠੇਕੇਦਾਰ ਪਰਵਾਰ ਦਾ ਫਿਰੇ ਬਨਿਆ ਪਾਸਾ ਅਜ ਪਰਵਾਰ ਨੇ ਵੱਟਿਆ ਈ,
ਕੌਣ ਜਾਣਦਾ ਤੇਰੀਆਂ ਨੇਕੀਆਂ ਨੂੰ ਜਿਹੜਾ ਸਮਾਂ ਮੁਸੀਬਤ ਦਾ ਕੱਟਿਆ ਈ,
ਸੁਕ ਗਿਆ ਸ਼ਰੀਰ ਕਰੀਰ ਵਾਂਗੂ, ਕਮ ਕਰਨੋ ਨਾ ਅਜੇ ਵੀ ਹੱਟਿਆ ਈ,
ਦਿਆਲ ਸਿੰਘਾ ਨਾਂ ਪੁੱਛਦਾ ਵਾਤ ਕੋਈ, ਸੀਨਾਂ ਵੇਖ ਹਾਲਾਤ ਨੂੰ ਫੱਟਿਆ ਈ।

# ਮ

ਮੰਮਾ ਮੁੱਕਿਆ ਕੰਮ ਸੰਸਾਰ ਵਲੋਂ ਬੈਠਾ ਵਾਂਗ ਨਿਆਣਿਆਂ ਡੋਲਦਾ ਏ,
ਵਾਜਾਂ ਮਾਰਦਾ ਮਾਰਦਾ ਥੱਕ ਜਾਵੇ, ਸੁਣਨ ਸੱਭੇ ਪਰ ਕੋਈ ਨਾਂ ਬੋਲਦਾ ਏ,
ਜਾਏ ਹਿੱਲਿਆ ਮੂਲ ਨਾਂ ਗੋਡਿਆਂ ਤੋਂ ਪਿਆ ਮੰਜੇ ਤੇ ਹੱਡੀਆਂ ਰੋਲਦਾ ਏ,
ਕਿਤੋਂ ਮਿਲੇ ਸਹਾਰਾ ਨਾਂ ਆਪਣਿਆਂ ਤੋਂ ਦੁਖ ਸੱਜਣਾਂ ਦੇ ਅੱਗੇ ਫੋਲਦਾ ਏ,
ਜਿਹੜੀ ਮੱਖਣਾਂ ਨਾਲ ਸੀ ਦੇਹ ਪਾਲੀ, ਲੱਭਦੀ ਨਹੀਂ ਉਹ ਘੱਟਾ ਫਰੋਲਦਾ ਏ,
ਦਿਆਲ ਸਿੰਘਾ ਜੇ ਪੁਛਦਾ ਆਨ ਕੋਈ, ਅਖਾਂ ਮੀਟੀਆਂ ਮੂਲ ਨਾਂ ਖੋਲਦਾ ਏ।

# ਯ

ਯੱਯਾ ਯਾਰ ਹੈ ਜਗਤ ਵਿਚ ਕੌਣ ਤੇਰਾ ਅਸਲੀ ਯਾਰ ਦੇ ਗੁਣਾਂ ਨੂੰ ਗਾ ਬੰਦੇ,
ਤੈਨੂੰ ਘੋਰ ਹਨੇਰ ਚੋਂ ਕਢਿਆ ਜਿਨ੍ਹ ਸਦਾ ਓਸਦਾ ਸ਼ੁਕਰ ਮਨਾ ਬੰਦੇ,
ਮਾਤ ਲੋਕ ਦੀ ਲੱਗ ਗਈ ਹਵਾ ਤੈਨੂੰ ਕਾਹਨੂੰ ਦਿਤਾ ਭਗਵਾਨ ਭੁਲਾ ਬੰਦੇ,
ਅਪਣੇ ਆਪ ਨੂੰ ਕੀਹ ਤੂੰ ਸਮਝਦਾ ਹੈਂ, ਤੇਰਾ ਮਾਲਕ ਹੈ ਅਸਲੀ ਖ਼ੁਦਾ ਬੰਦੇ,
ਤੇਰੀ ਬੁੱਧੀ ਨੂੰ ਮਾਇਆ ਨੇ ਭ੍ਰਿਸ਼ਟ ਕੀਤਾ ਮਮਤਾ ਮੋਹ ਦੇ ਜਾਲ ਵਿਚ ਪਾ ਬੰਦੇ,
ਦਿਆਲ ਸਿੰਘਾ ਤੂੰ ਜਨਮ ਗਵਾ ਬੈਠੋਂ, ਲੋਭ ਲਾਲਚ ਨੇ ਲਿਆ ਫਸਾ ਬੰਦੇ।

# ਰ

ਰਾਰਾ ਰਾਮ ਦਾ ਨਾਮ ਨਾਂ ਮੂਲ ਜਪਿਆ ਤਾਂ ਹੀ ਅਜ ਤੂੰ ਬੰਦੇ ਪਛਤਾ ਰਿਹਾ ਏਂ,
ਸਾਰੀ ਉਮਰ ਗਵਾ ਲਈ ਵਿਚ ਐਸ਼ਾਂ, ਮੂਰਖ ਮਨ ਨੂੰ ਅਜੇ ਸਮਝਾ ਰਿਹਾ ਏਂ,
ਅੱਗੇ ਜਾਏ ਕੇ ਕੀ ਜਵਾਬ ਦੇਸੇਂ, ਸੋਚ ਸੋਚ ਹੁਣ ਭੈ ਕਿਓਂ ਖਾ ਰਿਹਾ ਏਂ,
ਕੀਤੀ ਹੁੰਦੀ ਉਚੀ ਜੇ ਸੰਗਤ ਤੂੰ ਸਾਧੂਆਂ ਦੀ, ਮਿਲਦਾ ਕਸ਼ਟ ਨਾ ਅਜ ਜੋ ਪਾ ਰਿਹਾ ਏਂ,
ਤੇਰੀ ਅਕਲ ਨੇ ਕੰਮ ਨਾਂ ਮੂਲ ਕੀਤਾ ਤਾਂ ਹੀ ਦੁੱਖੜੇ ਸਾਰੇ ਉਠਾ ਰਿਹਾ ਏਂ,
ਖਾਲੀ ਹੱਥ ਤੂੰ ਆਇਆ ਦਿਆਲ ਸਿੰਘਾ ਖਾਲੀ ਨਾਮ ਬਾਝੋਂ ਏਥੋਂ ਜਾ ਰਿਹਾ ਏਂ।

# ਲ

ਲੱਲਾ ਲੜ ਭਗਵਾਨ ਦੇ ਜੋ ਲੱਗੇ, ਬੇੜੇ ਉਹਨਾਂ ਦੇ ਆਪ ਉਹ ਤਾਰਦਾ ਏ,
ਕਿਸੇ ਗਲ ਦੀ ਕੰਮੀ ਨਾਂ ਰਹਿਣ ਦੇਂਦਾ ਰੁਕੇ ਕੰਮ ਉਹ ਆਪ ਸਵਾਰਦਾ ਏ,
ਆਵਨ ਦੌਲਤਾਂ ਉਸ ਦੇ ਘਰੀਂ ਚਲਕੇ, ਮੂੰਹ ਵੇਖੇ ਨਾਂ ਕਦੀ ਉਹ ਹਾਰਦਾ ਏ,
ਉਹਦਾ ਨਾਮ ਹੈ ਤਾਰਦਾ ਡੁਬਦਿਆਂ ਨੂੰ ਕਾਰਜ ਭਗਤਾਂ ਦੇ ਸਾਰੇ ਉਹ ਸਾਰਦਾ ਏ,
ਹੋਰ ਓਸ ਤੋਂ ਮੰਗਣ ਕੀਹ ਬੰਦੇ ਬਿਨਾਂ ਆਖਿਆਂ ਭੁਖ ਉਤਾਰਦਾ ਏ,
ਦਿਆਲ ਸਿੰਘਾ ਉਹ ਬੇਪਰਵਾਹ ਦਾਤਾ, ਆਪਣੇ ਭਗਤਾਂ ਨੂੰ ਸਦਾ ਪੁਚਕਾਰਦਾ ਏ।

# ਵ

ਵੱਵਾ ਵਾਹ ਵਾਹ ਕੁਦਰਤਾਂ ਤੇਰੀਆਂ ਨੇ, ਜਿਧਰ ਵੇਖਾਂ ਮੈਂ ਤੇਰਾ ਹੀ ਨੂਰ ਦਿਸੇ,
ਸਾਰੇ ਜੱਗ ਦੇ ਮਾਲਕਾ ਜੱਗ ਉਤੇ ਸਾਰੇ ਜੀਆਂ ਵਿਚ ਤੇਰਾ ਸ਼ਰੂਰ ਦਿਸੇ,
ਤੇਰੇ ਨਾਮ ਦੀ ਜਿੰਨ੍ਹਾਂ ਵੀ ਓਟ ਲੈ ਲਈ ਸਾਰੇ ਜਗ ਦੇ ਵਿਚ ਮਸ਼ਹੂਰ ਦਿਸੇ,
ਬਾਝ ਨਾਮ ਦੇ ਜੱਗ ਤੋਂ ਜਾਣ ਖਾਲੀ, ਨਾਮ ਜਪੇ ਸੋ ਸਦਾ ਭਰਪੂਰ ਦਿੱਸੇ,
ਮੀਰਾਂ ਬਾਈ ਨੇ ਆਸਰਾ ਲਿਆ ਤੇਰਾ, ਮਸਤੀ ਵਿਚ ਉਹ ਸਦਾ ਮਖ਼ਮੂਰ ਦਿਸੇ,
ਦਿਆਲ ਸਿੰਘਾ ਤੂੰ ਉਸਦਾ ਰਹੋ ਬਨਕੇ, ਉਕਾ ਨੇੜੇ ਹੈ ਕਦੇ ਨਾਂ ਦੂਰ ਦਿਸੇ।

# ੜ

ੜਾੜਾ ੜਾੜ ਨਾਂ ਕਰੀ ਤੂੰ ਕਦੇ ਬੰਦੇ, ਵੱਡੇ ਵੱਡੇ ਭਗਵਾਨ ਨਿਵਾ ਦਿੱਤੇ,
ਮਹਾਬਲੀ ਤੇ ਸੂਰਮੇ ਹੋਏ ਲੱਖਾਂ, ਪਲਾਂ ਝਲਾ ਚ' ਭਸਮ ਬਨਾਂ ਦਿੱਤੇ,
ਰਾਵਨ ਜਹੇ ਹੰਕਾਰੀ ਨਾਂ ਰਹੇ ਏਥੇ, ਪਕੜ ਮਿੱਟੀ ਦੇ ਵਿਚ ਮਿਲਾ ਦਿੱਤੇ,
ਜਿਹੜੇ ਆਪਣਾਂ ਨਾਮ ਜਪਾਂਵਦੇ ਸਨ, ਨਾਮ ਉਹਨਾਂ ਦੇ ਜਗੋਂ ਮਿਟਾ ਦਿੱਤੇ,
ਜਦੋਂ ਸੁਣੀ ਅਰਜੋਈ ਦਰਪੋਦੀ ਦੀ, ਪਰਦੇ ਆਪ ਭਗਵਾਨ ਨੇ ਪਾ ਦਿੱਤੇ,
ਦਿਆਲ ਸਿੰਘਾ ਦਰਯੋਧਨ ਜਹੇ ਪਾਪੀਆਂ ਦੇ ਕਈ ਦਲਾਂ ਦੇ ਦਲ ਖਪਾ ਦਿੱਤੇ।



ਪੈਂਤੀ ਅਖਰੀ ਲਿਖੀ ਦਿਆਲ ਸਿੰਘ ਨੇ, ਮਾਸਟਰ ਸਿੰਘ ਅਮਰੀਕ ਸੁਧਾਰ ਕੀਤਾ,
ਜਿਹੜਾ ਪੜ੍ਹੇਗਾ ਕਰੇਗਾ ਜਨਮ ਸਫਲਾ, ਜੇ ਕਰ ਉਮਰ ਵਿਚ ਸੁੱਚਾ ਵਿਹਾਰ ਕੀਤਾ,
ਪਾਓਣਾ ਰੱਬ ਨੂੰ ਸੌਖਾ ਏ ਬੜਾ ਯਾਰੋ, ਮਿਲਦਾ ਉਹਨੂੰ ਜਿਸ ਲੋਕਾਂ ਨੂੰ ਪਿਆਰ ਕੀਤਾ,
ਨਫਰਤ ਨਾਲ ਨਾਂ ਜਿੱਤਿਆ ਜੱਗ ਜਾਂਦਾ, ਕਰ ਕੇ ਪਿਆਰ ਹੈ ਜਨਮ ਸੁਆਰ ਲੀਤਾ,
ਸਾਰੇ ਜੀਆਂ ਨੂੰ ਵਿਚ ਗਲ ਵੱਕੜੀਦੇ, ਲੈ ਕੇ ਜਿੰਨ੍ਹਾਂ ਨੇ ਜਨਮ ਸੁਆਰ ਲੀਤਾ,
ਦਿਆਲ ਸਿੰਘ ਅਜ ਪੁੱਛੇ ਅਮਰੀਕ ਸਿੰਘ ਨੂੰ ਐਸੇ ਲੋਕਾਂ ਨੇ ਕਿੱਥੇ ਅਵਤਾਰ ਲੀਤਾ।

# ਪਹਿਲਾ ਸਾਲ

ਜਦੋਂ ਜਨਮਿਆਂ ਖ਼ੁਸ਼ੀ ਵਿਚ ਖਿੜੇ ਸਾਰੇ, ਮਿਲਨ ਲੱਗੀਆਂ ਆਣ ਵਧਾਈਆਂ ਨੇ,
ਬੂਹੇ ਬੰਨ੍ਹ ਸ਼ਰੀਂ ਫਿਰ ਲਾਗੀਆਂ ਨੇ ਲਾਗ ਲੀਤਾ ਏ ਮਹਿਰੇ ਤੇ ਦਾਈਆਂ ਨੇ,
ਖ਼ੁਸ਼ੀ ਭਰੇ ਸੁਨੇਹੜੇ ਭੇਜ ਦਿੱਤੇ, ਆਈਆਂ ਫੁੱਫੀਆਂ ਮਾਮੀਆਂ ਤਾਈਆਂ ਨੇ,
ਸਾਰੇ ਪਿੰਡ ਵਿਚ ਚਾਵਾਂ ਦਾ ਚੰਨ੍ਹ ਚੜ੍ਹਿਆ ਦੂਰ ਦੂਰ ਹੋਈਆਂ ਰੌਸ਼ਨਾਈਆਂ ਨੇ,
ਖ਼ੁਸ਼ੀ ਨੱਚੀ ਏ ਗਲੀ ਮੁਹੱਲਿਆਂ ਵਿਚ ਪਾਏ ਭੰਗੜੇ ਰੱਜ ਕੇ ਭਾਈਆਂ ਨੇ,
ਦਿਆਲ ਸਿੰਘਾ ਕੋਈ ਖ਼ੁਸ਼ੀ ਦੀ ਹੱਦ ਨਾਂ ਰਹੀ, ਘਰ ਘਰ ਵੰਡੀਆਂ ਰੱਜ ਮਿਠਾਈਆਂ ਨੇ।

# ਦੂਜਾ ਸਾਲ

ਦੂਜੇ ਸਾਲ ਮਾਤਾ ਨਾਲ ਮੋਹ ਹੋਇਆ, ਹੂੰ ਹੂੰ ਕਰਦਾ ਤੇ ਕੋਲ ਬੁਲਾਵੰਦਾ ਏ,
ਰਾਤ ਦਿਨੇ ਹੀ ਬਿਸਤਰੇ ਕਰੇ ਗੰਦੇ, ਲੱਤਾਂ ਮਾਰ ਕੇ ਖੇਡਣਾਂ ਚਾਹਵੰਦਾ ਏ,
ਗਿੱਲੇ ਬਿਸਤਰੇ ਤੇ ਮਾਤਾ ਆਪ ਸੌਂਦੀ ਸੁੱਕੇ ਥਾਂ ਵੀ ਪਿਆ ਚਿਚਲਾਂਵੰਦਾ ਏ,
ਥੋੜਾ ਜਿਹਾ ਜੇ ਬੱਚੇ ਨੂੰ ਦੁੱਖ ਲੱਗੇ, ਮਾਂ ਤੋਂ ਝੱਲਿਆ ਮੂਲ ਨਾਂ ਜਾਂਵਦਾ ਏ,
ਟੱਬਰ ਸਾਰਾ ਹੀ ਖ਼ੁਸ਼ੀ ਵਿਚ ਨੱਚ ਉਠਦਾ, ਜ਼ਰਾ ਹੱਸ ਕੇ ਜਦੋਂ ਵਖਾਵੰਦਾ ਏ,
ਦਿਆਲ ਸਿੰਘਾ ਨਾ ਨਿਕਲਿਆ ਜਾਏ ਉਕਾ, ਐਸਾ ਮੋਹ ਦਾ ਜਾਲ ਵਛਾਂਵਦਾ ਏ।

# ਤੀਜਾ ਸਾਲ

ਤੀਜੇ ਸਾਲ ਵਿਚ ਸੂਝ ਨ ਅਜੇ ਕੋਈ, ਫੜ ਫੜ ਕੀੜੀਆਂ ਨੂੰ ਪਿਆ ਮਾਰਦਾ ਏ,
ਸਾਰਾ ਦਿਨ ਚਲਾਂਦਾ ਏ ਰੇੜ੍ਹਿਆਂ ਨੂੰ, ਖੇਡਣ ਲਈ ਖਡੌਣੇ ਪੁਕਾਰਦਾ ਏ,
ਹਰ ਗੱਲੇ ਹੀ ਅੜੀ ਹੈ ਕਰੀ ਜਾਂਦਾ, ਵਾਂਗ ਪਾਗਲਾਂ ਦੇ ਚੀਕਾਂ ਮਾਰਦਾ ਏ,
ਖਾਣ ਪੀਣ ਨੂੰ ਦੇਂਦੀ ਏ ਮਾਂ ਜੋ ਕੁਝ, ਕੁੱਕੜਾਂ ਵਾਂਗ ਚੁਫੇਰੇ ਖਲਾਰਦਾ ਏ,
ਜਦੋਂ ਬੋਲਦਾ ਤੋਤਲੀ ਗਲ ਕਰਦਾ, ਸਾਰੇ ਜੀਆਂ ਨੂੰ ਹਾਸੇ ਵੰਡਾਰਦਾ ਏ,
ਦਿਆਲ ਸਿੰਘਾ ਨਾਂ ਕੁਝ ਪਸੰਦ ਇਸਦੇ ਪੁੱਤ ਜਾਪਦਾ ਇਹ ਸਾਹੂਕਾਰ ਦਾ ਏ।

# ਚੌਥਾ ਸਾਲ

ਚੌਥੇ ਸਾਲ ਚੁਫੇਰੇ ਦੀ ਹਵਾ ਲੱਗੀ, ਘਰੋਂ ਭੱਜ ਭੱਜ ਗਲੀ ਵਿਚ ਜਾਂਵਦਾ ਏ,
ਚਾਚੇ ਚਾਚੀਆਂ ਦੀ ਗੋਦੀ ਵਿਚ ਖੇਡੇ ਮਨ ਸਭ ਦਾ ਪਿਆ ਲੁਭਾਂਵਦਾ ਏ,
ਸਾਰੇ ਨਾਲ ਪਿਆਰ ਪੁਚਕਾਰਦੇ ਨੇ, ਸਾਰੇ ਵਿਹੜੇ ਨੂੰ ਪਿਆ ਸੁਹਾਂਵਦਾ ਏ,
ਕੋਈ ਕਹੇ ਪੱਪੂ ਕੋਈ ਕਹੇ ਬੱਬੂ, ਹਰ ਇਕ ਪਿਆਰ ਦੇ ਨਾਲ ਬੁਲਾਂਵਦਾ ਏ,
ਖੇਡੇ ਖ਼ੁਸ਼ੀ ਦੇ ਵਿਚ ਖਡੌਣਿਆਂ ਸੰਗ, ਇਿਹਨਾਂ ਖੇਡਾਂ ਦਾ ਅੰਤ ਨ ਆਂਵਦਾ ਏ,
ਦਿਆਲ ਸਿੰਘਾ ਇਹ ਉਮਰ ਨਜ਼ਾਰਿਆ ਦੀ, ਮੌਜ ਮਸਤੀਆਂ ਨਿੱਤ ਹੰਢਾਂਵਦਾ ਏ।

# ਪੰਜਵਾਂ ਸਾਲ

ਸਾਲ ਪੰਜਵੇਂ ਹਵਾ ਕੁਝ ਹੋਰ ਲੱਗੀ, ਰੱਜ ਕੇ ਖੇਡ ਦਾ ਨੱਸ ਦਾ ਭੱਜਦਾ ਏ,
ਮਾਂ ਸੀਸ ਪਲੋਸ ਕੇ ਪੁੱਛਦੀ ਏ, ਖਾਏ ਪੀਏ ਬਿਨ ਕਿਸ ਤਰ੍ਹਾਂ ਵੱਧਦਾ ਏ,
ਪਿਤਾ ਦਹੀਂ ਦੀ ਕੌਲੀ ਵਿਚ ਖੰਡ ਪਾ ਕੇ, ਆਖੇ ਖਾ ਪੁੱਤਰਾਂ ਕਿੰਨ੍ਹਾਂ ਸੱਜਦਾ ਏ,
ਨੱਸਣ ਭੱਜਣ ਬਿਨ ਸੁਧ ਨਾ ਹੈ ਕੋਈ, ਜੇਕਰ ਰੋਕੇ ਤਾਂ ਅਗੋਂ ਫਿਰ ਗੱਜਦਾ ਏ,
ਕੱਪੜੇ ਮੈਲੇ ਨੇ ਉਕਾ ਹੀ ਫਿਕਰ ਹੈ ਨਹੀਂ, ਸਿਰ ਪੈਰ ਨਾਂ ਕਦੀ ਵੀ ਕੱਜਦਾ ਏ,
ਦਿਆਲ ਸਿੰਘਾ ਇਹ ਸਦਾ ਨਹੀ ਉਮਰ ਰਹਿਣੀ, ਖੇਡਾਂ ਖੇਡਦਾ ਉਕਾ ਨਾਂ ਰੱਜਦਾ ਏ।

# ਛੇਵਾਂ ਸਾਲ

ਛੇਵੇਂ ਸਾਲ ਪੜ੍ਹਾਈ ਦਾ ਵਕਤ ਆਇਆ, ਪਿਤਾ ਪੜ੍ਹਣ ਸਕੂਲ ਵਿਚ ਘੱਲਿਆ ਏ,
ਮਾਰ ਕੁੱਟ ਦੇ ਜਦੋਂ ਹਾਲਾਤ ਵੇਖੇ, ਚੀਕਾਂ ਮਾਰਦਾ ਘਰਾਂ ਨੂੰ ਚੱਲਿਆ ਏ,
ਸੁੱਖ ਮਾਣਿਆ ਦੁੱਖ ਕੋਈ ਵੇਖਿਆ ਨਹੀਂ, ਲਾਡਾਂ ਅਤੇ ਪਿਆਰਾਂ ਵਿਚ ਪੱਲਿਆ ਏ,
ਸੁਣਿਆ ਚੀਖ ਚਿਹਾੜਾ ਤੇ ਰੋਣ ਬੱਚੇ ਵੇਖ ਮੁੰਡੇ ਦਾ ਮਨ ਵੀ ਹੱਲਿਆ ਏ,
ਸੁਖੀ ਰਿਹਾ ਏ ਅਜਤਕ ਨਾਂ ਦੁੱਖ ਹੋਇਆ ਕਿਸੇ ਕਿਸਮ ਦਾ ਦੁੱਖ ਨਾ ਝੱਲਿਆ ਏ,
ਦਿਆਲ ਸਿੰਘ ਨੂੰ ਬੋਰੀ ਤੇ ਪਊ ਬਹਿਣਾਂ, ਭਾਂਵੇਂ ਮਖਮਲਾਂ ਤੇ ਬਹਿ ਬਹਿ ਪੱਲਿਆ ਏ।

# ਸੱਤਵਾਂ ਸਾਲ

ਸੱਤਵੇਂ ਸਾਲ ਵਿਚ ਸਹਿਜੇ ਜਿਹੇ ਕਹਿਣ ਲੱਗਾ, ਮੈਨੂੰ ਪੈਂਟ ਕਮੀਜ਼ ਹੁਣ ਚਾਹੀਦੀ ਏ,
ਵੇਖ ਲੋਕਾਂ ਨੂੰ ਸ਼ੌਕ ਹੁਣ ਵੱਧਣ ਲੱਗੇ, ਸਮਝੋ ਗੱਲ ਇਹ ਬਣੀ ਪੜ੍ਹਾਈ ਦੀ ਏ,
ਮਾਪੇ ਕਹਿਣ ਜੇ ਪੜ੍ਹੇਂਗਾ ਮਿਲਨਗੇ ਸੁੱਖ, ਗੱਲ ਸਾਰੀ ਭਰਪੂਰ ਕਮਾਈ ਦੀ ਏ,
ਮਿਹਨਤ ਕਰੋ ਤੇ ਬਣੋ ਵਿਦਵਾਨ ਪਿਆਰੇ, ਬਾਝ ਮਿਹਨਤਾ ਪਦਵੀ ਨਾਂ ਪਾਈਦੀ ਏ,
ਸੁਖੀ ਰਹਿਣ ਲਈ ਕਰੋ ਸੰਘਰਸ਼ ਰੱਜ ਕੇ, ਨਹੀਂ ਤੇ ਲੇਖੇ ਨਾ ਜ਼ਿੰਦਗੀ ਕਾਈ ਦੀ ਏ,
ਦਿਆਲ ਸਿੰਘਾ ਜੇ ਉਮਰ ਵਿਚ ਸਫਲ ਹੋਣਾਂ, ਉਮਰ ਖੇਡਾਂ ਵਿਚ ਨਹੀਂ ਰੁਲਾਈ ਦੀ ਏ।

# ਅੱਠਵਾਂ ਸਾਲ

ਆਠਵੇਂ ਸਾਲ ਵਿਚ ਉਠ ਕੇ ਪੜ੍ਹੇ ਆਪੇ ਕੰਮ ਮੁੱਕਿਆ ਝੂਨ ਜਗਾਵਣੇ ਦਾ,
ਲੋੜ ਰਹੀ ਤਿਆਰੀ ਕਰਾਣ ਦੀ ਨਾਂ, ਫਿਕਰ ਆਪੇ ਸੂ ਪੜ੍ਹਨ ਨੂੰ ਜਾਵਣੇ ਦਾ,
ਮਿੰਟ ਇੱਕ ਵੀ ਨਹੀਂ ਹੁਣ ਲੇਟ ਹੁੰਦਾ, ਫਿਕਰ ਰਿਹਾ ਨਾਂ ਕੋਈ ਸਮਝਾਵਣੇ ਦਾ,
ਐਸੀ ਲਗਨ ਪੜ੍ਹਾਈ ਦੀ ਆਨ ਲੱਗੀ, ਸ਼ੌਕ ਲੱਗਾ ਵਜੀਫਿਆਂ ਪਾਵਣੇ ਦਾ,
ਆਪੇ ਪੜ੍ਹੇ ਤੇ ਆਪੇ ਹੀ ਲਿਖੀ ਜਾਵੇ, ਵਕਤ ਨਹੀਂ ਹੁਣ ਫੜ ਕੇ ਬਿਠਾਵਣੇ ਦਾ,
ਦਿਆਲ ਸਿੰਘਾ ਪੜ੍ਹਾਈ ਚੋਂ ਰਹੇ ਅੱਵਲ ਢੰਗ ਇਹ ਹੀ ਮੁਰਾਤਬੇ ਪਾਵਣੇ ਦਾ।

# ਨੌਵਾਂ ਸਾਲ

ਨਾਵੇਂ ਸਾਲ ਵਿਚ ਨਵਾਂ ਹੀ ਮੋੜ ਆਇਆ, ਗੱਲਾਂ ਟੇਢੀਆਂ ਪਿਆ ਸੁਨਾਂਵਦਾ ਏ,
ਨਾਂ ਕੋਈ ਬੂਟ ਜੁਰਾਬ ਪਸੰਦ ਆਵੇ, ਮਾੜਾ ਕੱਪੜਾ ਮੂਲ ਨਾਂ ਭਾਂਵਦਾ ਏ,
ਗੱਲ ਕਿਸੇ ਦੀ ਮੂਲ ਨਾਂ ਮੰਨਚਾਈ, ਗੱਲੇ ਗੱਲੇ ਉਹ ਪਿਆ ਸਤਾਂਵਦਾ ਏ,
ਕਿਸੇ ਗੱਲ ਤੋਂ ਮਨ੍ਹਾ ਜੇ ਕਰੇ ਕੋਈ ਹੋਰ ਵਿੱਟਰਦਾ ਵਿਗੜਦਾ ਜਾਂਵਦਾ ਏ,
ਕਹੀਏ ਏਸ ਪਾਸੇ ਜਾਂਦਾ ਓਸ ਪਾਸੇ ਸਿੱਧੀ ਤੰਦ ਨਾਂ ਕੋਈ ਵੀ ਪਾਂਵਦਾ ਏ,
ਦਿਆਲ ਸਿੰਘਾ ਨਾਂ ਕਿਸੇ ਦੀ ਗੱਲ ਮੰਨੇ, ਹਰ ਇਕ ਅਪਣੀ ਗੱਲ ਮਨਾਂਵਦਾ ਏ।

# ਦਸਵਾਂ ਸਾਲ

ਸਾਲ ਦਸਵੇਂ ਚ' ਦੱਸੇ ਨਾ ਗਲ ਕੋਈ, ਕਿੱਥੇ ਬੱਸ ਤੇ ਸ਼ਹਿਰ ਨੂੰ ਜਾਂਵਦਾ ਏ,
ਬੜੀ ਮਿਹਨਤ ਦੇ ਨਾਲ ਪੜ੍ਹਾਈ ਕਰਦਾ, ਖਾਣ ਪੀਣ ਵੀ ਨਹੀਂ ਸੁਹਾਵੰਦਾ ਏ,
ਮਾਪੇ ਪੁਛੱਣ ਤਾਂ ਕਹੇ ਕਿ ਪੈਣ ਪਰਚੇ, ਰਮਸ ਮਾਪਿਆਂ ਤਾਈਂ ਸਮਝਾਂਵਦਾ ਏ,
ਸੁਣ ਕੇ ਮਾਪਿਆਂ ਨੂੰ ਖੁਸ਼ੀ ਚੜ੍ਹੇ ਦੂਣੀ, ਪੈਰ ਉਤੇ ਜਮੀਨ ਨਾਂ ਆਂਵਦਾ ਏ,
ਵੱਡਾ ਹੋਕੇ ਕਰੇਗਾ ਨਾਮ ਰੋਸ਼ਨ ਬਨਾਂ ਚਾਵਾਂ ਦਾ ਨਹੀ ਥਿਆਂਵਦਾ ਏ,
ਦਿਆਲ ਸਿੰਘਾ ਉਮੀਦ ਹੈ ਮਾਪਿਆਂ ਨੂੰ, ਖੌਰੇ ਫਸਟ ਆਉਂਦੈ ਸੈਕਿੰਡ ਆਂਵਦਾ ਏ।

# ਯਾਰਵ੍ਹਾਂ ਸਾਲ

ਸਾਲ ਯਾਰਵ੍ਹੇਂ ਯਾਰਾਂ ਚ' ਮੇਲ ਹੋਇਆ, ਕਈ ਤਰਾਂ ਵਿਚਾਰ ਵਿਚਾਰਦੇ ਨੇ,
ਪੜ੍ਹ ਕੇ ਪਿੰਡ ਦੇ ਨਾਮ ਨੂੰ ਕਰੇ ਰੌਸ਼ਨ, ਗੱਲਾਂ ਪਿਆਰ ਵਿਚ ਬੈਠ ਕੇ ਮਾਰਦੇ ਨੇ,
ਕਿੰਨਾਂ ਹੈ ਅਨੰਦ ਹੁਣ ਜਿੰਦਗੀ ਵਿਚ ਸਮੇਂ ਨਹੀਂ ਰਹਿਣੇ ਸਦਾ ਪਿਆਰ ਦੇ ਨੇ,
ਅਪਨੇ ਵਿਚੋਂ ਹੀ ਕਿਸੇ ਨੂੰ ਮਿਲੇ ਰੁਤਬਾ, ਮੌਕੇ ਪਿੰਡ ਲਈ ਮਾਨ ਸਤਕਾਰ ਦੇ ਨੇ,
ਕਰੀਏ ਮਿਹਨਤਾਂ ਮਨਜ਼ਲਾਂ ਮਾਰ ਲਈਏ, ਏਹ ਹੀ ਲੋਕ ਸਿਆਣੇ ਪੁਕਾਰਦੇ ਨੇ,
ਬੜੀ ਨੇਕ ਸਲਾਹ ਦਿਆਲ ਸਿੰਘਾ, ਪਿੰਡ ਲਈ ਉਹ ਜਾਨਾਂ ਵੀ ਵਾਰਦੇ ਨੇ।

# ਬਾਰ੍ਹਵਾਂ ਸਾਲ

ਸਾਲ ਬਾਰ੍ਹਵੇਂ ਬੈਠ ਕੇ ਸੋਚਿਆ ਸੂ, ਖਰਚ ਆਂਵਦਾ ਬਹੁਤ ਪੜ੍ਹਾਈਦਾ ਹੈ,
ਹੈਗੀ ਕਿੰਨੀ ਨਿਕੰਮੀ ਸਰਕਾਰ ਸਾਡੀ, ਧੰਦਾ ਕਰ ਦਿਤਾ ਫੇਲ ਵਾਹੀਦਾ ਹੈ,
ਖਾਦਾਂ ਬਿਨਾਂ ਨਾਂ ਫਸਲ ਤਿਆਰ ਹੋਵੇ, ਕੁਝ ਨਾਂ ਬਚੇ ਜਾਂ ਲੇਖਾਂ ਕਰਾਈਦਾ ਹੈ,
ਕੱਟਾ ਖਾਦ ਦਾ ਸੋਨੇ ਦੇ ਭਾ ਹੋਇਆ, ਰੇਟ ਫਸਲ ਦਾ ਵੀ ਵਾਜਬ ਚਾਹੀਦਾ ਹੈ,
ਕੌੜੀ ਵੇਲ ਵਾਂਗੂ ਕਰਜ਼ੇ ਚੜ੍ਹੀ ਜਾਂਦੇ, ਅਜ ਕਿਸਾਨ ਦਾ ਹਾਲ ਦੁਖਦਾਈ ਦਾ ਹੈ,
ਦਿਆਲ ਸਿੰਘਾ ਨਾਂ ਰਿਹਾ ਇਨਸਾਫ ਕੋਈ, ਇਹ ਤਾਂ ਸਮਾਂ ਆਇਆ ਧੱਕੇਸ਼ਾਹੀ ਦਾ ਹੈ।

# ਤੇਰ੍ਹਵਾਂ ਸਾਲ

ਸਾਲ ਤੇਰ੍ਹਵੇਂ ਸੋਚ ਇਹ ਕਰਨ ਲੱਗਾ, ਵੇਖੋ ਕਿਵੇਂ ਸੰਸਾਰ ਇਹ ਚੱਲਦਾ ਏ,
ਤਗੜਾ ਮਾੜੇ ਨੂੰ ਪਿਆ ਲਤਾੜਦਾ ਏ, ਪਤਾ ਨਹੀਂ ਮਾੜਾ ਕਿਵੇਂ ਪੱਲਦਾ ਏ,
ਕਾਹਨੂੰ ਤਗੜਿਆ ਮਾੜੇ ਨੂੰ ਦੱਬਣਾ ਏ, ਪਤਾ ਨਹੀਂ ਆਪਣੇ ਕੱਲ ਦਾ ਏ,
ਕਾਲ ਪਕੜ ਕੇ ਦਵੇ ਮਰੋੜ ਤੈਨੂੰ, ਵੇਖੀਂ ਨਰਕਾਂ ਚ' ਕਿਸ ਤਰ੍ਹਾਂ ਘੱਲਦਾ ਏ,
ਵੱਡੇ ਛੋਟਿਆਂ ਕਾਲ ਦੇ ਵੱਸ ਹੋਣਾਂ, ਕੌਣ ਏਸ ਨੂੰ ਅੱਗੇ ਹੋ ਠੱਲਦਾ ਏ,
ਦਿਆਲ ਸਿੰਘਾ ਤੂੰ ਮਾਰਦਾ ਫਿਰੇਂ ਡੀਂਗਾਂ, ਡੰਗ ਮੌਤ ਦਾ ਕਦੇ ਨਾ ਟੱਲਦਾ ਏ।

# ਚੌਂਦ੍ਹਵਾਂ ਸਾਲ

ਚੌਦਾਂ ਸਾਲ ਦਾ ਬੰਦਾ ਜਾਂ ਪੁੱਜਿਆ ਏ, ਲੱਗਾ ਪਿਆਰ ਹੁਣ ਮਿਹਨਤਾਂ ਭਾਰੀਆਂ ਨੂੰ,
ਐਸਾ ਹੋਇਆ ਦਿਮਾਗ ਦੇ ਵਿਚ ਚਾਨਣ, ਉਚ ਵਿੱਦਿਆ ਦੀਆਂ ਕਰੇ ਤਿਆਰੀਆਂ ਨੂੰ,
ਦਿਲ ਵਿਚ ਸੋਚਦਾ ਰਹਿੰਦਾ ਏ ਏਹੀ ਸੋਚਾਂ, ਪੜ੍ਹ ਕੇ ਲੈਣੀਆਂ ਡਿਗਰੀਆਂ ਸਾਰੀਆਂ ਨੂੰ,
ਚੰਗੀ ਸੰਗਤ ਹੀ ਉਚਿਆਂ ਕਰੇ ਸਭਨੂੰ, ਛੱਡਣਾਂ ਪੈਂਦਾ ਏ ਭੈੜੀਆਂ ਯਾਰੀਆਂ ਨੂੰ,
ਲੱਗ ਚੰਗਿਆਂ ਨਾਲ ਇਨਸਾਨ ਬਣਕੇ, ਧੋਖਾ ਦੇਂਦਾ ਏ ਸਗਲ ਬੀਮਾਰੀਆਂ ਨੂੰ,
ਦਿਆਲ ਸਿੰਘਾ ਹੈ ਸੌਰਨ ਦੀ ਉਮਰ ਸਾਰੀ, ਜਿੱਤ ਜਾਂਦਾ ਏ ਬਾਜੀਆਂ ਹਾਰੀਆਂ ਨੂੰ।

# ਪੰਦ੍ਹਰਵਾ ਸਾਲ

ਸਾਲ ਪੰਦ੍ਹਰਵੇ ਵਿਚ ਹੈ ਮੱਸ ਫੁੱਟੀ, ਥੋੜਾ ਜੋਰ ਜਵਾਨੀ ਦਾ ਆ ਰਿਹਾ ਏ,
ਪ੍ਰਿੰਸੀਪਲ ਦੇ ਕੋਲ ਹੈ ਜਾ ਬੈਠਾ ਜਾਪੇ ਦਾਖਲਾ ਕਾਲਜ ਦਾ ਪਾ ਰਿਹਾ ਏ,
ਕਮਰ ਕੱਸ ਕੇ ਲੱਗਾ ਪੜ੍ਹਾਈਆਂ ਨੂੰ ਚੰਗਾ ਵੱਲ ਤਰੱਕੀਆਂ ਜਾ ਰਿਹਾ ਏ,
ਲੈਂਦਾ ਕਿਸੇ ਵੀ ਗੜਬੜ ਵਿਚ ਨਹੀਂ ਹਿੱਸਾ, ਭੈੜੇ ਲੋਕਾਂ ਤੋਂ ਬਚ ਬਚਾ ਰਿਹਾ ਏ,
ਜਦੋਂ ਵੇਖੋ ਸਟੱਡੀ ਵਿਚ ਰਹੇ ਰੁੱਝਾ, ਆਸੇ ਪਾਸੇ ਨਾਂ ਧਿਆਨ ਭੁਆ ਰਿਹਾ ਏ,
ਦਿਆਲ ਸਿੰਘਾ ਉਹ ਚੋਧਵੀਂ ਪਾਸ ਕਰਕੇ ਕਦਮ ਉਚੀ ਪੜ੍ਹਾਈ ਵਲ ਪਾ ਰਿਹਾ ਏ।

# ਸੋਲ੍ਹਵਾਂ ਸਾਲ

ਸੋਲਾਂ ਸਾਲ ਤਕ ਰਿਹਾਂ ਆਜ਼ਾਦ ਬੰਦਾ, ਹੁਣ ਤੇ ਬੰਧਨਾਂ ਵਿਚ ਪੂਰਾ ਬੰਨਿਆਂ ਏ,
ਏਨਾਂ ਬੰਧਨਾ ਆਜ਼ਾਦ ਇਸ ਲਗਰ ਤਾਈਂ, ਇੱਕੋਂ ਮਾਰ ਝਟਕਾ ਅਧੋਂ ਭੰਨਿਆਂ ਏ,
ਗੱਲਾਂ ਸੱਭੇ ਅੜਿਚਨਾਂ ਸਮਝਦਾ ਏ, ਗੱਲ ਕਿਸੇ ਦੀ ਕਦੇ ਨਾਂ ਮੰਨਿਆਂ ਏ,
ਸਾਰੇ ਚਾਰ ਚੁਫੇਰਿਓਂ ਘੇਰਦੇ ਨੇ, ਕਈ ਵੇਰ ਬਹਿ ਕੇ ਇਹਨੂੰ ਡੰਨਿਆ ਏ,
ਐਸਾ ਜੋਸ਼ ਜਵਾਨੀ ਵਿਚ ਮਸਤ ਹੋਇਆ, ਜਾਪੇ ਬਦਲਿਆ ਵੰਨ ਸੁਵੰਨਿਆ ਏ,
ਦਿਆਲ ਸਿੰਘਾ ਹਰ ਇਕ ਨੂੰ ਟਿੱਚ ਜਾਣੇ ਉਹਦਾ ਸਾਰਿਆਂ ਤੋਂ ਮੰਨ ਜੰਨਿਆ ਏ।

# ਸਤ੍ਹਾਰਵਾਂ ਸਾਲ

ਹੋਇਆ ਜਦੋਂ ਸਤ੍ਹਾਰਵੇਂ ਸਾਲ ਅੰਦਰ, ਰਿਸ਼ਤੇਦਾਰੀਆਂ ਨੇ ਘੇਰਾ ਪਾ ਲਿਆ ਏ,
ਕਿਤੇ ਜਾ ਕੇ ਕਰੋ ਕਮਾਈ ਬੰਦੇ, ਕੋਲ ਜੋ ਕੁਝ ਸੀ ਸਾਰਾ ਖਾ ਲਿਆ ਏ,
ਰਹਿ ਗਏ ਜ਼ਮੀਨ ਦੇ ਚਾਰ ਕਿੱਲੇ, ਸਭ ਕੁਝ ਤੇਰੀ ਪੜ੍ਹਾਈ ਤੇ ਲਾ ਲਿਆ ਏ,
ਹੋਰ ਕੋਈ ਨਾ ਗਲ ਛੁਪਾਉਣ ਵਾਲੀ, ਸਾਰਾ ਮਾਲ ਸਬਾਬ ਗਵਾ ਲਿਆ ਏ,
ਵਿਹਲਾ ਗਲੀਆਂ ਵਿਚ ਰਾਤ ਦਿਨ ਫਿਰੇਂ ਭੌਂਦਾ, ਖਰਚੇ ਜੋਗਾ ਵੀ ਨਹੀਂ ਕਮਾ ਲਿਆ ਏ,
ਦਿਆਲ ਸਿੰਘਾ ਤੂੰ ਅਜੇ ਨਾਂ ਕਰੇਂ ਕੁੱਝ ਵੀ, ਤੇਰੇ ਦੁੱਖਾਂ ਨੇ ਸਾਨੂੰ ਸਤਾ ਲਿਆ ਏ।

# ਅਠ੍ਹਾਰਵਾਂ ਸਾਲ

ਜਦੋਂ ਹੋਇਆ ਅਠ੍ਹਾਰਵੇਂ ਸਾਲ ਦੇ ਵਿੱਚ ਐਸੀ ਸੰਗਤ ਵਿਚ ਰਾਤ ਦਿਨ ਰਹੇ ਫਿਰਦਾ,
ਕਰੇ ਗਲਤੀਆਂ ਵੱਡੀਆਂ ਹਰ ਪੈਰ ਉਤੇ, ਭੈੜੇ ਕੰਮਾਂ ਵੱਲ ਡੁੱਲ੍ਹਿਆ ਰਹੇ ਫਿਰਦਾ,
ਦਵੇ ਧਿਆਨ ਨਾਂ ਉਕਾਂ ਖੁਆਰੀਆਂ ਤੇ, ਕਿਸੇ ਮੰਦਰ ਮਸੀਤ ਨਾਂ ਕਰੇ ਸਿੱਜਦਾ,
ਨਾਲ ਲੋਫਰਾਂ ਦੇ ਦਿਨੇ ਰਾਤ ਫਿਰਦਾ, ਚੰਗੇ ਬੰਦਿਆਂ ਨਾਲ ਨਾਂ ਮੂਲ ਧਿਜਦਾ,
ਲੁੱਚੇ ਲੰਡੇ ਹੀ ਚੰਗੇ ਪੈ ਲਗਦੇ ਨੇ, ਸੰਗਤ ਸਾਧੂਆਂ ਵਿਚ ਨਾਂ ਕਦੇ ਘਿੱਰਦਾ,
ਦਿਆਲ ਸਿੰਘ ਇਹ ਪਿਆ ਪੁਕਾਰਦਾ ਏ, ਗਲ ਮੰਨ ਨਹੀਂ ਰਹੇਂਗਾ ਕਿਸ ਧਿਰਦਾ।

# ਉਨ੍ਹੀਂਵਾਂ ਸਾਲ

ਉਨ੍ਹੀਂ ਸਾਲ ਵਿਚ ਥੋੜਾ ਸੁਧਾਰ ਹੋਇਆ, ਕਰਨ ਨੇਕ ਕਮਾਈਆਂ ਲੱਗਿਆ ਏ,
ਵਿਚ ਜ਼ਿੰਦਗੀ ਦੇ ਨਵਾਂ ਮੋੜ ਆਇਆ, ਭਲੇ ਲੋਕਾਂ ਦੇ ਚਰਨਾਂ ਚ' ਡਿੱਗਿਆ ਏ,
ਕੀਤਾ ਨੰਗ ਹੈ ਭੈੜਿਆਂ ਸਾਥੀਆਂ ਨੇ, ਇਹਨੂੰ ਲੁਟਿਆਂ ਏ ਰਜ ਕੇ ਠੱਗਿਆਏ,
ਡੁਲ੍ਹੇ ਬੇਰਾਂ ਦਾ ਅਜੇ ਕੁਝ ਵਿਗੜਿਆ ਨਹੀਂ ਵੱਡੇ ਵੱਡਿਆ ਤੋਂ ਹੁੰਦੀ ਅਵੱਗਿਆ ਏ,
ਮੱਥਰ ਚੱਟ ਕੇ ਹੀ ਮੱਛੀ ਮੁੜੇ ਯਾਰੋ, ਅੰਦਰ ਦੀਵਾ ਹੁਣ ਹੋਸ਼ਦਾ ਜੱਗਿਆ ਏ,
ਦਿਆਲ ਸਿੰਘਾ ਜੱਦ ਯਾਰਾਂ ਦੀ ਮਾਰ ਵੱਜੀ, ਸਭ ਕੁਝ ਵੇਖ ਕੇ ਪਿਛਾਂ ਨੂੰ ਭੱਜਿਆ ਏ।

# ਵੀਹਵਾਂ ਸਾਲ

ਵੀਹਵੇਂ ਸਾਲ ਵਿਹਾਰ ਵਿਚ ਪਿਆ ਬੰਦਾ, ਲੈਨ ਦੈਨ ਦਾ ਫਿਕਰ ਗਲ ਪਾਲਿਆ ਸੂ,
ਹੈਸੀ ਬੇਪਰਵਾਹੀਆਂ ਦੇ ਵਿਚ ਫਿਰਦਾ, ਭਾਰਾ ਬੋਝ ਸਿਰ ਉਤੇ ਉਠਾਲਿਆ ਸੂ,
ਵਗਦਾ ਫਿਰਦੇ ਏ ਕੋਲ੍ਹ ਦੇ ਬਲਦ ਵਾਂਗੂ, ਜੂਲਾ ਕੰਨ੍ਹ ਤੇ ਆਪ ਰਖਾ ਲਿਆ ਸੂ,
ਐਨ੍ਹਾਂ ਕੰਮਾਂ ਦੇ ਵਿਚ ਗਲਤਾਨ ਹੋਇਆ, ਖਾਨ ਪੀਣ ਵੀ ਉਕੱਾ ਭੁਲਾਇਆ ਸੂ,
ਕੰਮਾਂ ਵਿਚ ਭਗਵਾਨ ਹੀ ਭੁਲਿਆ ਏ, ਧਰਮ ਕਰਮ ਵੀ ਉਕੱਾ ਰਵਾਲਿਆ ਸੂ,
ਦਿਆਲ ਸਿੰਘਾ ਹੁਣ ਐਸੇ ਨੇ ਭੌਂ ਲੱਗੇ, ਮੱਥਾ ਨਾਲ ਗ੍ਰਿਹਸਤ ਦੇ ਲਾ ਲਿਆ ਸੂ।

# ਇੱਕੀਵਾਂ ਸਾਲ

ਇੱਕੀ ਸਾਲ ਵਿਚ ਯਾਰਾਂ ਨੇ ਦੋ ਕੱਠੇ, ਏਧਰ ਦੀਆਂ ਜਾਂ ਓਧਰਦੀਆਂ ਮਾਰਦੇ ਨੇ,
ਤੈਨੂੰ ਬੁਰਾ ਫਸਾਇਆ ਨੇ ਕੰਮ ਅੰਦਰ ਛੱਡ ਚੱਲੀਏ ਪੈ ਪੁਚਕਾਰ ਦੇ ਨੇ,
ਆਪ ਘਰੋਂ ਆਵਰਾ ਨੇ ਨੰਗ ਜੇਹੜੇ, ਝੁੱਗਾ ਦੂਜੇ ਦਾ ਕਿਵੇਂ ਉਜਾੜਦੇ ਨੇ,
ਜਿਹੜਾ ਕਰੇ ਕਮਾਈ ਤਾਂ ਕਹਿਨ ਭੈੜੇ, ਹਰ ਥਾਂ ਫਿਰਨ ਉਹ ਠੱਗੀਆਂ ਮਾਰਦੇ ਨੇ,
ਧਾੜੇ ਮਾਰਦੇ ਫਿਰਨ ਉਹ ਦਿਨੇ ਰਾਤੀਂ, ਕੁਝ ਵੀ ਕਿਸੇ ਦਾ ਨਹੀਂ ਸੁਆਰਦੇ ਨੇ,
ਦਿਆਲ ਸਿੰਘਾ ਨਾਂ ਬਖ਼ਸ਼ਦੇ ਕਿਸੇ ਤਾਈਂ, ਮਾਵਾਂ ਭੈਣਾਂ ਨੂੰ ਵੀ ਨਹੀਂ ਪਿਆਰਦੇ ਨੇ।

# ਬਾਈਵਾਂ ਸਾਲ

ਬਾਈ ਸਾਲ ਵਿਚ ਹੋਸ਼ ਕੁਝ ਆ ਗਈ ਏ, ਫਿਕਰ ਗ੍ਰਹਿਸਤ ਦਾ ਕੁਝ ਕੁਝ ਪੈ ਰਿਹਾ ਏ,
ਕਰਦਾ ਮੌਜ ਤੇ ਮਾਣੇ ਅਨੰਦ ਸਾਰੇ, ਮਜ਼ੇ ਜਿੰਦਗੀਦੇ ਸਾਰੇ ਲੈ ਰਿਹਾ ਏ,
ਬੁਰੀ ਸੰਗਤ ਚੋਂ ਨਿਕਲਿਆਂ ਸੁੱਖ ਮਿਲਿਆ, ਚੰਗੇ ਗ੍ਰਹਿਸਤੇ ਦੇ ਪੰਧ ਨੂੰ ਵਹਿ ਰਿਹਾ ਏ,
ਨਿਕਲ ਗਿਆ ਬੁਰਾਈ ਦੇ ਚੱਕਰਾਂ ਚੋਂ, ਰਸਤੇ ਸਾਫ ਕਰਕੇ ਹੁਣ ਤੇ ਬਹਿ ਗਿਆ ਏ,
ਬੁਰੀ ਸੰਗਤ ਚੋਂ ਨਿਕਲ ਕੇ ਸੌਰਿਆ ਏ, ਭੈੜੇ ਕੰਮ ਕਰਨੋਂ ਹੁਣ ਤੇ ਰਹਿ ਗਿਆ ਏ,
ਦਸਾਂ ਨੌਹਾਂ ਦੀ ਕਿਰਤ ਕਮਾਈ ਕਰਦਾ ਬੁਰੀ ਸੰਗਤ ਨੂੰ ਅਲਵਿਦਾ ਕਹਿ ਗਿਆ ਏ।

# ਤੇਈਵਾਂ ਸਾਲ

ਤੇਈ ਸਾਲ ਵਿਚ ਤੂੰ ਕੁਝ ਸੋਚਿਆ ਨਾ ਕੰਮ ਚੱਲਦਾ ਕਿਵੇਂ ਸੰਸਾਰ ਦਾ ਏ,
ਵੱਸ ਬੰਦੇ ਦੇ ਗੱਲ ਨ ਹੈ ਕੋਈ, ਹੁਕਮ ਚੱਲਦਾ ਬੰਦੇ ਕਰਤਾਰ ਦਾ ਏ,
ਤਗੜਾ ਮਾੜੇ ਨੂੰ ਮੂਲ ਨਾਂ ਜੀਣ ਦੇਂਦਾ, ਬੁਰੀ ਮਾਰ ਵਿਚਾਰੇ ਨੂੰ ਮਾਰਦਾ ਏ,
ਤਗੜਾ ਮਖ਼ਮਲਾਂ ਨਹੀਂ ਪਸੰਦ ਕਰਦਾ, ਮਾੜਾ ਨੰਗਿਆਂ ਰਹਿ ਕੇ ਸਾਰਦਾ ਏ,
ਹੁਕਮ ਰੱਬ ਦੇ ਵਿਚ ਸਭ ਹੋਈ ਜਾਂਦਾ, ਬੰਦਾ ਐਵੇਂ ਹੀ ਭਰਿਆ ਹੰਕਾਰਦਾ ਏ,
ਦਿਆਲ ਸਿੰਘਾ ਤੂੰ ਓਸਦਾ ਰਹੁ ਬਣਕੇ, ਜਿਹੜਾ ਸੱਭਸ ਦਾ ਕੰਮ ਸੁਆਰਦਾ ਏ।

# ਚਵ੍ਹੀਯਾਂ ਸਾਲ

ਚੱਵ੍ਹੀਏਂ ਸਾਲ ਵਿਚ ਹੁਕਮ ਤੂੰ ਮੰਨ ਉਸਦਾ ਮਾਲਕ ਜਿਹੜਾ ਸੰਸਾਰ ਵਿਚ ਕੁੱਲਦਾ ਏ,
ਜੇਕਰ ਤੂੰ ਉਸ ਦਾ ਬਣਕੇ ਰਹੇਂ ਬੰਦੇ, ਰੱਬ ਕਦੇ ਵੀ ਨਾਂ ਤੈਨੂੰ ਭੁੱਲਦਾ ਏ,
ਸਭ ਕੁਝ ਛੱਡ ਕੇ ਉਸ ਦੀ ਓਟ ਲੈ ਲੈ, ਬੰਦਾ ਔਝੜੀਂ ਐਂਵੈ ਹੀ ਰੁੱਲਦਾ ਏ,
ਕਰਕੇ ਨੇਕ ਕਮਾਈ ਤੇ ਖਾ ਆਪਣਾਂ, ਕੋਈ ਨਹੀਂ ਬੰਦੇ ਤੇਰੇ ਤੁੱਲਦਾ ਏ,
ਸਿੱਧੇ ਰਾਹ ਚਲਕੇ ਜੀਵਨ ਕਰੋ ਸਫਲਾ, ਚੰਗੇ ਬੰਦੇ ਦੇ ਨਹੀਂ ਕੋਈ ਤੱਲਦਾ ਏ,
ਤਰ ਜਾਵੇਗਾ ਬੰਦਾ ਦਿਆਲ ਕਹਿੰਦਾ, ਰੱਬ ਸੱਚੇ ਵਿਚ ਜਿਹੜਾ ਵੀ ਘੁੱਲਦਾ ਏ।

# ਪੰਝੀਯਾਂ ਸਾਲ

ਪੰਝੀਏਂ ਸਾਲ ਵਿਚ ਪੰਡਤਾਂ ਪਾ ਰੌਲਾ ਭਾਈ ਭਾਈਆਂ ਦੇ ਨਾਲੋਂ ਵਿ ਛੋੜ ਦਿਤਾ,
ਜਾਤ ਪੰਡਤਾਂ ਦੀ ਬੜੀ ਤੇਜ ਵੇਖੀ ਨਾਤਾ ਹਿੰਦੂ ਤੇ ਸਿੱਖ ਦਾ ਤੋੜ ਦਿਤਾ,
ਭਾਈ ਭਾਈਆਂ ਦੇ ਕੀਤੇ ਬਨਾਂ ਵੈਰੀ, ਇਕ ਦੂਜੇ ਦਾ ਗਲਾ ਮਰੋੜ ਦਿਤਾ,
ਧਰਮ ਹੱਥ ਆਇਆ ਕੱਟੜਪੰਥੀਆਂ ਦੇ, ਜਿੱਧਰ ਜੀ ਚਾਹੇ ਓਧਰ ਮੋੜ ਦਿਤਾ,
ਦਇਆ ਅਤੇ ਇਨਸਾਫ ਸਭ ਜ਼ਾਲਮਾਂ ਨੇ, ਤੰਗ ਦਿਲੀ ਦੀ ਨਦੀ ਵਿਚ ਰੋਹੜ ਦਿਤਾ,
ਦਿਆਲ ਸਿੰਘਾ ਬੱਸ ਨੀਤੀਆਂ ਭੈੜੀਆਂ ਨੇ, ਨਫਰਤ ਖੂਹ ਵਿਚ ਸੁੱਟ ਕੇ ਬੋੜ ਦਿਤਾ।

# ਛੱਬੀਵਾਂ ਸਾਲ

ਛੱਬੀ ਸਾਲ ਦੀ ਉਮਰ ਜਾਂ ਹੋਈ ਤੇਰੀ ਘੋਟ ਘੋਟ ਗੱਲਾਂ ਪਿਆ ਮਾਰਦਾ ਏ,
ਪਤਾ ਨਹੀਂ ਹੈ ਆਪਣੀ ਜ਼ਿੰਦਗੀ ਦਾ, ਨਹੀਂ ਬੈਠ ਕੇ ਕਦੀ ਵਿਚਾਰਦਾ ਏ,
ਐਵੇਂ ਵਿਚ ਹਨੇਰਿਆਂ ਫਿਰੇਂ ਭੌਂਦਾ, ਹੁਕਮ ਮੰਨਣਾ ਪੈਣਾਂ ਕਰਤਾਰ ਦਾ ਏ,
ਡੀਂਗਾਂ ਕਾਸ ਤੋਂ ਐਡੀਆਂ ਮਾਰਦਾ ਹੈਂ, ਉਸ ਨੂੰ ਯਾਦ ਕਰ ਡੁੱਬੇ ਜੋ ਤਾਰਦਾ ਏ,
ਕਾਹਨੂੰ ਫਿਰਦਾ ਏਂ ਰਾਤ ਦਿਨ ਰੇਤਿਆਂ ਵਿਚ, ਉਸਨੂੰ ਸਿਮਰ ਜੋ ਤਪਦਿਆਂ ਠਾਰਦਾ ਏ,
ਅਪਣੇ ਭਗਤਾਂ ਦੀ ਲਾਜ ਉਹ ਰਖਦਾ ਏ ਦਿਆਲ ਫੜ ਫੜ ਹੰਕਾਰੀਆਂ ਮਾਰਦਾ ਏ।

# ਸਤਾਈਵਾਂ ਸਾਲ

ਵੀਹ ਸੱਤ ਸਤਾਈਆਂ ਦਾ ਹੋ ਗਿਆਂ ਏ, ਰਸਤਾ ਕਠਨ ਤੋਂ ਕਠਨ ਹੁਣ ਆ ਗਿਆ ਏ,
ਭਾਈ ਭਾਈ ਦਾ ਅਸਲੋਂ ਪਿਆਰ ਮੁੱਕਾ, ਯਾਰ ਯਾਰ ਨੂੰ ਕੋਹ ਕੇ ਖਾ ਰਿਹਾ ਏ,
ਤੋੜ ਦਿੱਤਾ ਮਹਿੰਗਾਈ ਨੇ ਲੱਕ ਸਭਦਾ, ਬੰਦਾ ਮਸਾਂ ਹੀ ਸਮਾਂ ਟਪਾ ਰਿਹਾ ਏ,
ਉਡੱ ਰਹੀ ਕਾਫੂਰ ਦੇ ਵਾਂਗ ਲਾਲੀ, ਜੋਬਨ ਦਿਨੋ ਦਿਨ ਹੀ ਢਲਦਾ ਜਾ ਰਿਹਾ ਏ,
ਨਕਲੀ ਬੰਦੇ ਨੂੰ ਮਿਲੇ ਖ਼ੁਰਾਕ ਨਕਲੀ, ਜ਼ਹਿਰ ਦਿਨੇ ਰਾਤੀਂ ਜੀਕਰ ਖਾ ਰਿਹਾ ਏ,
ਕਿਵੇਂ ਬਚੇਂਗੀ ਦੁਨੀਆਂ ਦਿਆਲ ਸਿੰਘਾ, ਅੰਨ੍ਹੇ ਖੂਹ ਵਿਚ ਜਗਤ ਸਮਾ ਰਿਹਾ ਏ।

# ਅਠਾਈਵਾਂ ਸਾਲ

ਚੜ੍ਹਿਆ ਜਦੋਂ ਅਠਾਈਵਾਂ ਸਾਲ ਬੰਦੇ, ਫਿਰੇਂ ਵਿਚ ਗੁਮਾਨ ਦੇ ਫੁੱਲਿਆ ਤੂੰ,
ਰਾਮ ਨਾਮ ਤੂੰ ਉਕੱਾ ਵਿਸਾਰ ਬੈਠੋਂ ਜਿਹੜੇ ਕੰਮ ਆਇਓਂ ਉਹਨੂੰ ਭੁੱਲਿਆ ਤੂੰ,
ਮੋਹ ਮਾਇਆ ਦੇ ਜਾਲ ਵਿਚ ਫੱਸ ਗਿਆ ਏਂ, ਹੀਰਾ ਜਨਮ ਕੋਡੀ ਸੰਗ ਤੁੱਲਿਆ ਤੂੰ,
ਰੱਬ ਪਾਉਣਾ ਹੈ ਉਕਾ ਹੀ ਨਹੀਂ ਔਖਾ,ਓਧਰੋਂ ਪੁੱਟ ਏਧਰ ਲਾਵੀਂ ਬੁੱਲ੍ਹਿਆ ਤੂੰ,
ਏਸ ਉਮਰ ਵਿਚ ਰੱਬ ਜੇ ਕਰੇਂ ਕਾਬੂ, ਅਪਣੇ ਆਪਨੂੰ ਵੇਖੇਂ ਨ ਰੁੱਲਿਆ ਤੂੰ,
ਰਾਮ ਨਾਮ ਚ' ਦਿਆਲ ਜੀ ਲੀਨ ਹੋ ਜਾ ਬੂਹਾ ਸਵਰਗ ਦਾ ਵੇਖੈਂਗਾ ਖੁੱਲ੍ਹਿਆ ਤੂੰ।

# ਉਨੱਤੀਵਾਂ ਸਾਲ

ਕੀਤੀ ਸਾਲ ਉਨੱਤੀਏਂ ਵਿਚ ਉਨੰਤੀ, ਪੈਲੀ ਨਾਲ ਟਰੈਕਟਰਾਂ ਵਾਹ ਰਿਹਾ ਤੂੰ,
ਦੱਬ ਕੇ ਕਰੇ ਕਮਾਈ ਤੇ ਖਾਏਂ ਰੱਜ ਕੇ, ਕਦਮ ਦਿਨੋ ਦਿਨ ਅੱਗੇ ਵਧਾ ਰਿਹਾ ਤੂੰ,
ਜਿੱਥੇ ਕਨਕ ਦਾ ਦਾਣਾਂ ਨ ਲੱਭਦਾ ਸੀ, ਓਥੇ ਭਰੇ ਸਟੋਰ ਦਿਖਾ ਰਿਹਾ ਤੂੰ,
ਖਾਦਾਂ ਪਾ ਪਾ ਝਾੜ ਵਧਾ ਲਿਆਈ, ਭਾਰ ਫਸਲ ਉਤੇ ਬਹੁਤਾ ਪਾ ਰਿਹਾ ਤੂੰ,
ਜ਼ਹਿਰ ਛਿੜਕਿਆ ਫਸਲਾਂ ਤੇ ਮਨਾਂ ਮੂਹੀ ਪੱਲੇ ਆਪਣੇ ਕੁਝ ਨਹੀਂ ਪਾ ਰਿਹਾ ਤੂੰ,
ਖਿੜਿਆਂ ਦਿਸੇਂ ਗੁਲਾਬ ਦੇ ਫੁੱਲ ਵਾਂਗੂ ਦਿਆਲ ਨਾਮ ਬਾਝੋਂ ਖਾਲੀ ਜਾ ਰਿਹਾ ਤੂੰ।

# ਤੀਹਵਾਂ ਸਾਲ

ਤੀਹ ਸਾਲਾਂ ਦੀ ਉਮਰ ਜਾ ਹੋਈ ਬੀਹਰ ਯਾਦ ਨਾਂ ਕਰੇਂ ਮੁਰਾਰੀ ਨੂੰ,
ਰਸਤਾ ਸਤਿਗੁਰ ਦਾ ਭੁੱਲ ਬੈਠੋਂ, ਫੜਿਆ ਗ੍ਰਹਿਸਤ ਬੀਮਾਰੀ ਨੂੰ,
ਪੀਣ ਖਾਣ ਦੀ ਰਹਿ ਗਈ ਸੋਝੀ (ਮੁਖ) ਕੀਤਾ ਦੁਨੀਆਂ ਦਾਰੀ ਨੂੰ,
ਜੋ ਖੱਟਿਆ ਸੋ ਖ਼ੂਬ ਉਡਾਇਆ, ਕਰਕੇ ਮਿਹਨਤ ਭਾਰੀ ਨੂੰ,
ਪੁੱਤਰ ਤੈਥੋਂ ਨਫਰਤ ਕਰਸਨ, ਲੱਖ ਲਾਹਨਤ ਸਰਦਾਰੀ ਨੂੰ,
ਸਿੱਧਾ ਰਸਤਾ ਫੜੋ ਦਿਆਲਾ, ਮੰਨੋ ਬਾਤ ਹਮਾਰੀ ਨੂੰ।

# ਇਕੱਤੀਯਾਂ ਸਾਲ

ਕੱਤੀ ਸਾਲ ਦਾ ਹੋ ਕੇ ਵੀ ਸਮਝਿਆ ਨਾਂ, ਪੈਰੋ ਪੈਰ ਕਿਓਂ ਪਛੜਦਾ ਜਾ ਰਿਹਾ ਏਂ,
ਛੱਡ ਦੇ ਕਸੂਤੀਆਂ ਹਰਕਤਾਂ ਨੂੰ, ਜਿਨ੍ਹਾਂ ਕਰਕੇ ਤੂੰ ਦੁੱਖ ਉਠਾ ਰਿਹਾ ਏਂ,
ਮਾੜੀ ਸੰਗਤ ਚੋਂ ਬੁਰਾ ਹੀ ਫਲ ਮਿਲਦਾ ਬੁਰਿਆਂ ਨਾਲ ਕਿਓਂ ਬੁਰਾ ਅਖਵਾ ਰਿਹਾ ਏਂ,
ਜ਼ਰਾ ਸੋਚ ਬੰਦੇ ਕੀਤੇ ਕਾਰਿਆਂ ਦਾ, ਏਸੇ ਜਨਮ ਵਿਚ ਬਦਲਾ ਭੁਗਤਾ ਰਿਹਾ ਏਂ,
ਅੱਗੇ ਜਾਕੇ ਖਾਏਂਗਾ ਕੀ ਬੰਦੇ, ਪੱਲੇ ਤੋਸਾ ਜੇ ਨਹੀਂ ਬਨ੍ਹਾਂ ਰਿਹਾ ਏ,
ਦਿਆਲ ਸਿੰਘਾ ਦੱਸ ਕੋਣ ਸਮਝਾਏ ਤੈਨੂੰ ਸਿੱਧੇ ਰਸਤੇ ਨੂੰ ਕਾਹਨੂੰ ਭੁਲਾ ਰਿਹਾ ਏ।

# ਬੱਤੀਵਾਂ ਸਾਲ

ਬੱਤੀ ਸਾਲ ਦੀ ਉਮਰ ਜਾਂ ਹੋਈ ਤੇਰੀ ਸੱਚੇ ਸਾਹਿਬ ਨੂੰ ਦਿਲੋਂ ਭੁਲਾ ਬੈਠੋਂ,
ਝੂਠੀ ਜਗਤ ਦੀ ਅਸਲੋਂ ਪ੍ਰੀਤ ਵੇਖੀ, ਆਪਾ ਜਾਨ ਦੇ ਵਿਚ ਫਸਾ ਬੈਠੋਂ,
ਤਿਲਕਣ ਬਾਜੀਆਂ ਵਿਚ ਸੰਸਾਰ ਦੇ ਨੇ, ਮੋਹ ਮਾਇਆ ਨੂੰ ਜੱਫੀਆਂ ਪਾ ਬੈਠੋਂ,
ਭੁਲ ਗਿਓਂ ਭਗਵਾਨ ਦੇ ਨਾਮ ਤਾਈਂ, ਧੋਖਾ ਜਾਪਦਾ ਏ ਬੰਦੇ ਖਾ ਬੈਠੋਂ,
ਜੋ ਕੁਝ ਕਰਨ ਆਇਓਂ ਉਹ ਤਾਂ ਨਹੀਂ ਕੀਤਾ, ਹੋਰ ਹੋਰ ਬੀਮਾਰੀਆਂ ਲਾ ਬੈਠੋਂ,
ਦਿਆਲ ਸਿੰਘਾ ਤੈਨੂੰ ਜਿਸਨੇ ਭੇਜਿਆ ਏ, ਕਾਹਨੂੰ ਓਸ ਤੋਂ ਪਿਛਾਂ ਤੂੰ ਜਾ ਬੈਠੋਂ।

# ਤੇਤੀਵਾਂ ਸਾਲ

ਤੇਤੀ ਸਾਲ ਵਿਚ ਕੁਝ ਵੀ ਸੋਚਿਆ ਨਾਂ, ਵਕਤ ਸੁੱਖਾਂ ਦਾ ਸਦਾ ਹੀ ਨਹੀਂ ਰਹਿਣਾਂ,
ਨੀਵਾਂ ਬਨਕੇ ਤੂੰ ਉਮਰ ਗੁਜ਼ਾਰ ਬੰਦੇ, ਛੱਡ ਦਿਓ ਬੁਰਾਈਆਂ ਚੋ ਕੀ ਲੈਣਾਂ,
ਨੀਵੇਂ ਰੁੱਖਾਂ ਨੂੰ ਲਗਦਾ ਏ ਫਲ ਬਹੁਤਾ, ਨੀਵੇਂ ਲੋਕਾਂ ਚਾਂ ਸਿੱਖ ਲੈ ਸਦਾ ਬਹਿਣਾਂ,
ਉਹਦੀ ਨੀਵਿਆਂ ਵੱਲ ਜੇ ਨਜ਼ਰ ਹੋ ਜੈ, ਕੱਟ ਦੇਂਦਾ ਚੁਰਾਸੀ ਦੇ ਵਿਚ ਪੈਣਾਂ,
ਉਚਾ ਹੋਇਆ ਤੇ ਮਾਰਿਆ ਗਿਆ ਬੰਦਾ, ਉਹਨੂੰ ਕਿਸੇ ਵੀ ਚੰਗਾ ਤਾਂ ਨਹੀਂ ਕਹਿਣਾ,
ਤੋੜ ਦੇਂਦਾ ਹੰਕਾਰ ਹੰਕਾਰੀਆਂ ਦਾ, ਦਿਆਲ ਸਿੰਘਾ ਇਸ ਵਹਿਮ ਵਿਚ ਨਹੀਂ ਵਹਿਣਾ।

# ਚੌਂਤੀਵਾਂ ਸਾਲ

ਚੌਂਤੀ ਸਾਲ ਵਿਚ ਫੰਨ੍ਹ ਫਲਾਈ ਫਿਰਨੈਂ, ਵਿਚ ਆਕੜਾਂ ਦੇ ਪਿਆ ਬੋਲਦਾ ਏਂ,
ਵੱਟ ਮੁੱਛਾਂ ਨੂੰ ਦੇ ਕੇ ਘਰੋਂ ਨਿਕਲੇਂ, ਡੀਂਗਾਂ ਮਾਰਨੈਂ ਕੁਫਰ ਪਿਆ ਤੋਲਦਾ ਏਂ,
ਤੈਨੂੰ ਸੱਚ ਦੀ ਗਲ ਸੁਨਾਏ ਜਿਹੜਾ, ਵਾਂਗ ਸੱਪ ਦੇ ਜ਼ਹਿਰ ਫਿਰ ਘੋਲਦਾ ਏਂ,
ਮਾੜੇ ਕੰਮਾਂ ਦਾ ਆਖ਼ਰ ਰੀਜ਼ਲਟ ਮਾੜਾ, ਮਾੜੇ ਕੰਮ ਕਰਨੈ ਪਿਆ ਭੁੱਲਣਾ ਏ,
ਧਰਮ ਰਾਜ ਨੇ ਲੇਖਾ ਜਾਂ ਮੰਗਣਾ ਏ, ਭੇਤ ਫੇਰ ਤੇਰਾ ਸਾਰਾ ਖੁੱਲਣਾ ਏ,
ਦਿਆਲ ਸਿੰਘਾ ਵਸਾਹ ਨਹੀਂ ਇਕ ਦਮ ਦਾ, ਫੜਾਂ ਮਾਰ ਕੇ ਕੇਾਸਨੂੰ ਫੁੱਲਣਾ ਏ।

# ਪੈਂਤੀਵਾਂ ਸਾਲ

ਪੈਂਤੀ ਸਾਲ ਦੀ ਉਮਰ ਵਿਚ ਬੈਠ ਦੋਵੇਂ ਪਤੀ ਪਤਨੀ ਕੁਝ ਸੋਚਵਿਚਾਰਦੇ ਨੇ,
ਬੋਝ ਬੱਚਿਆਂ ਦਾ ਸਿਰ ਤੇ ਸਮਝਦੇ ਨੇ ਰਿਸ਼ਤੇ ਦਾਰੀਆਂ ਚੋਂ ਗੇੜੇ ਮਾਰਦੇ ਨੇ,
ਕੁਝ ਅਪਣਿਆਂ ਚੋਂ ਕੁਝ ਦੂਜਿਆਂ ਚੋਂ, ਸਾਕ ਲੈਣ ਕੁਝ ਆਪਣੀ ਨਾਰ ਦੇ ਨੇ,
ਗੱਲਾਂ ਅੰਦਰ ਦੀਆਂ ਉਕੱਾ ਹੀ ਨਹੀ ਕਰਦੇ ਬੈਠ ਯੱਭਲੀਆਂ ਐਵੇਂ ਪੈ ਮਾਰਦੇ ਨੇ,
ਅੰਦਰੋਂ ਹੋਰ ਤੇ ਮੂਹੋਂ ਕੁਝ ਹੋਰ ਆਖਣ, ਚਾਪਲੂਸੀਆਂ ਕਰ ਕਰ ਪੈ ਸਾਰਦੇ ਨੇ,
ਦਿਆਲ ਸਿੰਘਾ ਹੁਣ ਕੋਰੇ ਨੇ ਲੋਕ ਹੋਏ, ਸਮੇਂ ਰਹੇ ਨਾਂ ਦਿਲੀ ਪਿਆਰਦੇ ਨੇ।

# ਛੱਤੀਵਾਂ ਸਾਲ

ਛੱਤੀ ਸਾਲ ਦੀ ਉਮਰ ਜਾਂ ਕੋਈ ਤੇਰੀ ਧੀਆਂ ਪੁੱਤਰਾਂ ਦੇ ਫਿਕਰ ਚਾ' ਪੈ ਰਿਹੈਂ ਤੂੰ,
ਭੁਲ ਗਿਆ ਏਂ ਸੱਚੇ ਭਗਵਾਨ ਤਾਈਂ ਸੁਖ ਸਾਰੇ ਸੰਸਾਰ ਦੇ ਲੈ ਰਿਹੈਂ ਤੂੰ,
ਜਿਸਦਾ ਨਾਮ ਜਪਿਆ ਤੂੰ ਹੈ ਮੁਕਤ ਹੋਣਾਂ ਉਸਨੂੰ ਕਿਓਂ ਭੁਲਾ ਕੇ ਬਹਿ ਰਿਹੈਂ ਤੂੰ,
ਜਿਹੜੇ ਟੱਬਰ ਵਿਚ ਬੈਠ ਤੂੰ ਕਰੇਂ ਗੱਲਾਂ, ਉਹਦੇ ਵਹਿਨ ਵਿਚ ਬੰਦਿਆਂ ਵਹਿ ਰਿਹੈਂ ਤੂੰ,
ਝੂਠੀ ਦੁਨੀਆਂ ਵਿਚ ਪਾ ਲਿਆ ਮੋਹ ਐਸਾ ਅਗੋਂ ਕਿਵੇਂ ਕਰਨੈਂ ਕੁਝ ਨਹੀਂ ਕਹਿ ਰਿਹੈਂ ਤੂੰ,
ਕੋਈ ਕਿਸੇ ਦਾ ਨਹੀਂ ਦਿਆਲ ਸਿੰਘਾ, ਐਵੇਂ ਝੂਠੇ ਸੰਸਾਰ ਵਿਚ ਰਹਿ ਰਿਹੈਂ ਤੂੰ।

# ਸੈਂਤੀਵਾਂ ਸਾਲ

ਸੈਂਤੀ ਸਾਲ ਵਿਚ ਕਰੇ ਸਲਾਹ ਬਹਿ ਕੇ, ਪੁੱਤਰ ਨੇਕ ਰਸਤੇ ਕੀਕਰ ਚੱਲਦਾ ਏ,
ਕਰੋ ਆਪਣਾਂ ਕੰਮ ਸੰਭਾਲ ਆਪੇ, ਉਤਨਾਂ ਬੀਜੋਹ ਜੋ ਚੰਗੀ ਤਰ੍ਹਾਂ ਪੱਲਦਾ ਏ,
ਨੇਕ-ਨੀਯਤ ਬਣ ਰੱਜ ਕਮਾਈ ਕਰ ਲੌ, ਸੱਚਾ ਸਾਹਿਬ ਫਿਰ ਬਰਕਤਾਂ ਘੱਲਦਾ ਏ,
ਕਰੀਏ ਮਿਹਨਤਾਂ ਬਹੁਤਾਂ ਏ ਫਲ ਮਿਲਦਾ, ਰੱਬ ਹੋ ਜਾਂਦਾ ਉਹਦੇ ਵੱਲਦਾ ਏ,
ਸਿਖਿਆ ਦੇਂਦੈ ਜੋ ਚੰਗੀ ਔਲਾਦ ਤਾਈਂ, ਉਹਨਾਂ ਲੋਕਾਂ ਨੂੰ ਕੋਈ ਨਾਂ ਰੱਲਦਾ ਏ,
ਦਿਆਲ ਸਿੰਘਾ ਉਹ ਕਦੇ ਵੀ ਹਾਰਦਾ ਨਹੀਂ, ਜਿਹੜਾ ਰੱਬੀ ਰਜ਼ਾ ਨੂੰ ਝੱਲਦਾ ਏ।

# ਅੱਠਤੀਵਾਂ ਸਾਲ

ਅੱਠਤੀ ਸਾਲ ਵਿਚ ਰਖੇਂ ਹਮੇਸ਼ ਜੇਕਰ, ਪੂਰੇ ਸਤਿਗੁਰਾਂ ਦੀ ਪੂਰੀ ਓਟ ਬੰਦੇ,
ਉਹਦੀ ਵਿਚ ਰਜਾ ਜੇ ਰਹੇਂ ਹਰਦਮ, ਕਿਸੇ ਗਲ ਦੀ ਆਵੇ ਨ ਤੋਟ ਬੰਦੇ,
ਓਥੇ ਨਾਮ ਜਹਾਜ ਨੇ ਪਾਰ ਜਾਣਾਂ ਓਥੇ ਚੱਲਣੇ ਨਹੀਂ ਤੇਰੇ ਨੋਟ ਬੰਦੇ,
ਖਰੇ ਚਲੱਣਗੇ ਓਥੇ ਨਿਝੱਕ ਹੋਕੇ ਨਿਕਲ ਜਾਣਗੇ ਸਾਰੇ ਹੀ ਖੋਟ ਬੰਦੇ,
ਜਿਹੜੇ ਕਰਨ ਕਮਾਈਆਂ ਨੇਕ ਏਥੇ, ਅੱਗੇ ਫੁੱਲਾਂ ਦੀ ਹੁੰਦੀ ਏ ਸੋਟ ਬੰਦੇ,
ਉਹਨੂੰ ਦਿਆਲ ਜੀ ਕਹਿੰਦਾ ਨਹੀਂ ਕੋਈ ਮੰਦਾ, ਕੰਮ ਹੋ ਜਾਂਦੇ ਸਾਰੇ ਲੋਟ ਬੰਦੇ।

# ਉਨਤਾਲੀਵਾਂ ਸਾਲ

ਹੋਇਓਂ ਜਦੋਂ ਉਨਤਾਲੀਏਂ ਸਾਲ ਦਾ ਤੂੰ, ਮੰਨ ਮਾਲਕ ਦੀ ਸਦਾ ਰਜ਼ਾ ਬੰਦੇ,
ਜ੍ਹਿਨੇ ਜਨਮ ਅਮੁਲੜਾ ਬਖ਼ਸ਼ ਦਿਤਾ, ਗੁਣ ਓਸੇ ਦੇ ਸਦਾ ਹੀ ਗਾ ਬੰਦੇ,
ਤੇਰੇ ਅੰਦਰ ਹਮੇਸ਼ਾ ਜੋ ਵੱਸਦਾ ਏ, ਤੈਨੂੰ ਦੇਵੇਗਾ ਪਾਰ ਲਗਾ ਬੰਦੇ,
ਨਿਰਭਓ ਤੇ ਸਦਾ ਨਿਰਵੈਰ ਹੈ ਉਹ, ਉਹਨੂੰ ਕਿਸੇ ਦੀ ਨਹੀਂ ਪਰਵਾਹ ਬੰਦੇ,
ਉਹ ਤੇ ਪਾਲਦਾ ਤਪੀਆਂ ਤਪੱਸੀਆਂ ਨੂੰ, ਜਿਹੜੇ ਬੈਠੇ ਨੇ ਜੰਗਲ ਵਿਚ ਜਾ ਬੰਦੇ,
ਦਿਆਲ ਸਿੰਘਾ ਉਸ ਮੁਕਤ ਹੋ ਜਾਵਣਾਂ ਏ, ਜਿੰਨ੍ਹੇ ਲਿਆ ਭਗਵਾਨ ਨੂੰ ਪਾ ਬੰਦੇ।

# ਚਾਲੀਵਾਂ ਸਾਲ

ਸਾਲ ਚਾਲੀਏਂ ਵਿਚ ਤੂੰ ਚੁੱਪ ਵੱਟੀ ਪਿਆ ਵੇਖਣੈ ਅਜਬ ਨਜ਼ਾਰਿਆਂ ਨੂੰ,
ਗੱਲ ਵੱਸ ਦੀ ਰਹੀ ਨਾਂ ਕੋਈ ਤੇਰੇ, ਬੁਰਾ ਲੱਗਣਾਂ ਏਂ ਜੀਆਂ ਸਾਰਿਆਂ ਨੂੰ,
ਜਾਇਦਾਦ ਤੂੰ ਬੈਠੈਂ ਗਵਾ ਹੱਥੋਂ, ਸਾਰੇ ਭੁਲ ਗਏ ਨੇ ਕੀਤੇ ਕਾਰਿਆਂ ਨੂੰ,
ਰੋਜ਼ੀ ਰੋਟੀ ਦੇ ਬਾਰੇ ਹੁਣ ਸੋਚਣਾਂ ਏਂ, ਕੀ ਕਰਨਾਂ ਸੀ ਐਡ ਚੁਬਾਰਿਆਂ ਨੂੰ,
ਕਈਆਂ ਤਾਈਂ ਸਹਾਰਾ ਤੂੰ ਦੇ ਰਿਹਾ ਸੀ, ਫਿਰੇਂ ਲੱਭਦਾ ਆਪ ਸਹਾਰਿਆਂ ਨੂੰ,
ਦਿਆਲ ਸਿੰਘਾ ਹੁਣ ਵੱਸ ਨਾਂ ਰਹੀ ਤੇਰੇ ਪਿਆ ਵੇਖਣੈਂ ਦਿਨੇ ਹੀ ਤਾਰਿਆਂ ਨੂੰ।

# ਇਕਤਾਲੀਵਾਂ ਸਾਲ

ਹੋਇਓਂ ਸਾਲ ਇਕਤਾਲੀਏਂ ਵਿਚ ਬੰਦੇ, ਰੌਲਾ ਪਾ ਬੈਠੇ ਸਾਰੇ ਘਰ ਦੇ ਨੇ,
ਹੋਈ ਸਾਰੀ ਬਰਾਦਰੀ ਜਦੋਂ ਕੱਠੀ, ਸੱਜਣ ਆਏ ਜਿਹੜੇ ਘਰੋਂ ਸਰ ਦੇ ਨੇ,
ਅਖੇ ਮੇਰਾ ਵੀ ਕੁਝ ਸਵਾਰ ਜਾਵੋਂ, ਮੇਰੇ ਨਾਲ ਕਾਹਨੂੰ ਹਰਦਮ ਲੜ ਦੇ ਨੇ,
ਦੱਸੋ ਇਹਨਾਂ ਦਾ ਕੀਹ ਵਿਗਾੜਿਆ ਮੈਂ ਗਲਾਂ ਟੇਢੀਆਂ ਸਾਰੇ ਕਿਓਂ ਕਰ ਦੇ ਨੇ,
ਮੈਨੂੰ ਵੇਖ ਤਿਊੜੀਆਂ ਪਾਉਣ ਮੱਥੇ, ਗੁੱਸੇ ਨਾਲ ਲੰਮੇ ਸਾਹ ਭਰ ਦੇ ਨੇ,
ਦਿਆਲ ਸਿੰਘਾ ਉਹ ਭਾਪੇ ਦਾ ਕੱਢ ਹਿੱਸਾ, ਬਾਕੀ ਆਪੋ ਵਿਚ ਵੰਡ ਦੇ ਧਰ ਦੇ ਨੇ।

# ਬਤਾਲੀਆਂ ਸਾਲ

ਆਇਆ ਸਾਲ ਬਤਾਲੀਆਂ ਬੈਠ ਗੁੱਠੇ ਭਾਪਾ ਰੱਬ ਦਾ ਸ਼ੁਕਰ ਗੁਜ਼ਾਰਦਾ ਏ,
ਰਿਸ਼ਤੇਦਾਰਾਂ ਨੇ ਖ਼ੂਬ ਇਨਸਾਫ ਕੀਤਾ, ਪਿਆ ਉਹਨਾਂ ਨੂੰ ਦਿਲੋਂ ਸਤਕਾਰਦਾ ਏ,
ਮੇਰੀ ਜ਼ਿੰਦਗੀ ਦਿੱਤੀ ਸਵਾਰ ਸੱਜਣਾਂ ਵਾਹ ਵਾਹ ਉਹਨਾਂ ਨੂੰ ਸਦਾ ਪੁਕਾਰਦਾ ਏ,
ਯਾਰੋ ਕਿਸੇ ਨਾਂ ਮੈਨੂੰ ਸੰਭਾਲਣਾਂ ਸੀ, ਸ਼ੁਕਰ ਲੱਖ ਲੱਖ ਓਸ ਕਰਤਾਰ ਦਾ ਏ,
ਸੱਜਣ ਹੋਵੇ ਤਾਂ ਸੱਜਣਾ ਨੂੰ ਸੁਖੀ ਕਰਦੇ, ਭੈੜਾ ਪਾਣੀਓਂ ਪਿਆਸਾ ਹੀ ਮਾਰਦਾ ਏ,
ਦਿਆਲ ਸਿੰਘਾ ਵਡਿਆਈਆਂ ਹੱਥ ਉਸਦੇ, ਗਇਆਂ ਗੁਜ਼ਰਿਆਂ ਨੂੰ ਜਿਹੜਾ ਤਾਰਦਾ ਏ।

# ਤਰਤਾਲੀਵਾਂ ਸਾਲ

ਪਾਇਆ ਸਾਲ ਤਰਤਾਲੀਏਂ ਪੈਰ ਬੰਦੇ, ਆਖੇ ਮੋਏ ਨੂੰ ਸਾਕਾਂ ਬਚਾ ਦਿੱਤਾ,
ਰੋਜ਼ੀ ਰੋਟੀ ਦਾ ਫਿਕਰ ਸੀ ਪਿਆ ਜਿਸਨੂੰ, ਮੁੜ ਕੇ ਜ਼ਿੰਦਗੀ ਵਿਚ ਨੇ ਪਾ ਦਿੱਤਾ,
ਘਰ ਦੇ ਵਿਚ ਜਿੰਨੂੰ ਕੋਈ ਪੁੱਛਦਾ ਸੀ, ਉਹਨੂੰ ਫੇਰ ਸਰਦਾਰ ਬਨਾ ਦਿੱਤਾ,
ਕਿਰਪਾ ਓਸ ਤੇ ਆਪ ਭਗਵਾਨ ਕੀਤੀ, ਕੁਝ ਸਾਥ ਰਿਸ਼ਤੇਦਾਰਾਂ ਆ ਦਿੱਤਾ,
ਸਾਰੇ ਫਿਕਰਾਂ ਤੋਂ ਅਜ ਬੇ ਫਿਕਰ ਹੋਇਆ, ਮੈਨੂੰ ਉਜੱੜੇ ਨੂੰ ਫੇਰ ਵਸਾ ਦਿੱਤਾ,
ਦਿਆਲ ਸਿੰਘਾ ਹੈ ਮਾੜੇ ਦਾ ਰੱਬ ਸੱਚਾ, ਏਸ ਉਮਰੇ ਹੈ ਰੁਲਣੋਂ ਬਚਾ ਦਿੱਤਾ।

# ਚੁਤਾਲੀਵਾਂ ਸਾਲ

ਚੜ੍ਹਿਆ ਸਾਲ ਚੁਤਾਲੀਆਂ ਫੇਰ ਬੰਦੇ, ਹੁਣ ਤੇ ਛੱਡ ਦੇ ਐਬ ਖੁਆਰੀਆਂ ਨੂੰ,
ਸ਼ੀਸ਼ੇ ਵਾਂਗ ਤੂੰ ਅੰਦਰ ਨੂੰ ਸਾਫ ਕਰਲੈ, ਬੁਰੀਆਂ ਆਦਤਾਂ ਛੱਡ ਦੇ ਸਾਰੀਆਂ ਨੂੰ,
ਇਕ ਦਿਨ ਛੱਡਣਾ ਪੈਣੈ ਸੰਸਾਰ ਮੇਲਾ, ਛਡ ਜਾਏਂਗਾ ਮਹਿਲ ਅਟਾਰੀਆਂ ਨੂੰ,
ਨਾਲ ਜਾਣਾਂ ਨਹੀਂ ਮਾਲ ਮਤਾਹ ਤੇਰੇ, ਛੱਡ ਜਾਵਣਾਂ ਈ ਨੰਬਰਦਾਰੀਆਂ ਨੂੰ,
ਖਾ ਲੈ ਖਰਚ ਲੈ ਪੁੰਨ ਤੇ ਦਾਨ ਕਰ ਲੈ, ਕਿਸੇ ਪੁੱਛਣਾਂ ਨਹੀਂ ਵਪਾਰੀਆਂ ਨੂੰ,
ਸੋਚ ਸੋਚ ਭਾਵੇਂ ਕਿੰਨਾਂ ਲਿਖ ਰਿਹਾ ਏਂ, ਦਿਆਲ ਛੱਡਣਾਂ ਨਹੀਂ ਕਿਸੇ ਲਿਖਾਰੀਆਂ ਨੂੰ।

# ਪੰਜਤਾਲੀਵਾਂ ਸਾਲ

ਹੋਏ ਵਰ੍ਹੇ ਪੰਜਤਾਲੀ ਤੇ ਵੇਖਣਾਂ ਏਂ, ਦੁਨੀਆਂ ਤਾਈਂ ਆਈਆਂ ਅਕਲਾਂ ਸਾਰੀਆਂ ਨੂੰ,
ਅਕਲਾਂ ਨਾਲ ਟਰੈਕਟਰ ਪੈ ਚਲੱਦੇ ਨੇ, ਦੁੱਧ ਰਿੜਕਣਾਂ ਭੁੱਲਿਆ ਸਾਰੀਆਂ ਨੂੰ,
ਸੁਖ ਦਿੱਤਾ ਏ ਰੱਬ ਨੇ ਹਾਲੀਆਂ ਨੂੰ, ਕਲਾ ਵਾਹੁੰਦੀ ਏ ਪੈਲੀਆਂ ਭਾਰੀਆਂ ਨੂੰ,
ਰਾਕਟ ਪੁੱਜੇ ਨੇ ਚੰਨ ਤੇ ਸਣੇ ਬੰਦੇ, ਝੱਲ ਔਕੜਾਂ ਅਤੇ ਦੁਸ਼ਵਾਰੀਆਂ ਨੂੰ,
ਵਿਚ ਬੋਤਲਾਂ ਬੱਚਾ ਤਿਆਰ ਹੋਇਆ ਦਫਾ ਕੀਤਾ ਏ ਮਾਰੂ ਬੀਮਾਰੀਆਂ ਨੂੰ,
ਦਿਆਲ ਸਿੰਘਾ ਨਾਂ ਰੁਕੀ ਏ ਅਕਲ ਹਾਲੇ, ਕਰਦੀ ਪਈ ਏ ਨਵੀਆਂ ਤਿਆਰਿਆਂ ਨੂੰ।

# ਛਤਾਲੀਵਾਂ ਸਾਲ

ਉਮਰ ਹੋਈ ਜਾਂ ਪੂਰੇ ਛਤਾਲੀਆਂ ਦੀ ਸਾਰਾ ਕੰਮ ਮਸ਼ੀਨਾਂ ਸੰਗ ਹੋ ਰਿਹਾ ਏ,
ਬੀਜਨ ਲਈ ਮਸ਼ੀਨਾਂ ਤਿਆਰ ਹੋਈਆ, ਵੱਢਣ ਲਈ ਕੰਬਾਈਨ ਵੀ ਛੋਹ ਰਿਹਾ ਏ,
ਲੀੜੇ ਪਹਿਨਣ ਲਈ ਕਰੇ ਪਰੈਸ ਸਿੱਧੇ, ਕਪੜੇ ਨਾਲ ਮਸ਼ੀਨਾਂ ਦੇ ਧੋ ਰਿਹਾ ਏ,
ਏ. ਸੀ. ਕਰਦੀ ਏ ਠੰਢਿਆਂ ਕਮਰਿਆਂ ਨੂੰ ਬੰਦਾ ਨਾਲ ਆਰਾਮ ਦੇ ਸੋ ਰਿਹਾ ਏ,
ਸਾਇੰਸ ਬਟਨ ਦਬਾਏ ਪਤਾਲ ਵਿਚੋਂ ਪਾਨੀ ਮਨਾਂ ਮੂਹੀ ਬਾਹਰ ਚੋ ਰਿਹਾ ਏ,
ਹੱਥੀ ਕੰਮ ਕਰਨਾਂ ਬੰਦਾ ਭੁੱਲਿਆ ਏ, ਬੰਦਾ ਰੱਬ ਨੂੰ ਵੀ ਦਿਨ ਦਿਨ ਖੋ ਰਿਹਾ ਏ।

# ਸੰਤਾਲੀਆਂ ਸਾਲ

ਉਮਰ ਹੋਈ ਸੰਤਾਲੀ ਤਾਂ ਹੋਸ਼ ਆਈ, ਸੱਚ ਰਿਹਾ ਨਾਂ ਕੁਫਰ ਪੈ ਤੋਲਦੇ ਨੇ,
ਸੱਚੀ ਗੱਲ ਨਾਂ ਇਕ ਵੀ ਕਰੇ ਕੋਈ, ਸਾਰੇ ਝੂਠ ਉਤੇ ਝੂਠ ਬੋਲਦੇ ਨੇ,
ਲੋਕਾਂ ਧੋਖੇ ਫਰੇਬ ਦਾ ਰਾਹ ਫੜਿਆ, ਠੱਗੀ ਮਾਰ ਕੇ ਪੈਸੇ ਪੈ ਰੋਲਦੇ ਨੇ,
ਮਾਰੋ-ਮਾਰ ਦਿਨੇ ਰਾਤ ਵੇਖੋ, ਪਾਪ ਕਰਦਿਆਂ ਉਕੱਾ ਨ ਡੋਲਦੇ ਨੇ,
ਬਾਹਰੋਂ ਹੋਰ ਤੇ ਅੰਦਰੋਂ ਹੋਰ ਦਿੱਸਣ ਮਿੱਠੇ ਲੱਗਣ ਪਰ ਜ਼ਹਿਰ ਹੀ ਘੋਲਦੇ ਨੇ,
ਦਿਆਲ ਸਿੰਘਾ ਅਜ ਮਾਇਆ ਦੇ ਵਿਚ ਫੱਸ ਕੇ, ਲੋਕੀਂ ਕਾਗ ਜਿਓਂ ਰੂੜੀਆਂ ਫੋਲਦੇ ਨੇ।

# ਅਠਤਾਲੀਵਾਂ ਸਾਲ

ਹੋਇਓਂ ਜਦੋਂ ਅਠਤਾਲੀਏਂ ਸਾਲ ਅੰਦਰ ਸਾਰੇ ਫਰਜ਼ ਨਿਭਾਵਨੇ ਚਾਹੁੰਦਾ ਹੈਂ,
ਚੱਲਿਆ ਸ਼ਹਿਰ ਲਿਆਉਣ ਸਾਮਾਨ ਘਰਦੇ, ਵਾਂਗ ਖੋਤਿਆਂ ਲੱਦਿਆ ਆਂਵਦਾ ਹੈਂ,
ਘਰ ਘਰ ਫਿਰਦਾ ਤੇ ਬਹੁਤ ਭੁਕਾਈ ਮਾਰੇ, ਵਾਂਗ ਉਲੂਆਂ ਮੁਖ ਛੁਪਾਂਵਦਾ ਹੈਂ,
ਗੱਲਾਂ ਪਹਿਲੀਆਂ ਉਮਰ ਦੇ ਨਾਲ ਗਈਆਂ, ਕਿਸੇ ਤਾਂਈ ਨਾਂ ਮੂਲ ਸੁਹਾਂਵਦਾ ਹੈਂ,
ਛੱਡਣਾਂ ਚਾਹੇ ਘਰ ਗ੍ਰਹਿਸਤ ਨਾਂ ਛਡਦਾ ਏ, ਕੋਲ੍ਹ ਬਲਦ ਵਾਂਗੂ ਗੇੜੇ ਖਾਂਵਦਾ ਹੈਂ,
ਦਿਆਲ ਸਿੰਘ ਦੀ ਗੱਲ ਨਾਂ ਮੰਨਦੇ ਨੇ, ਲੈ ਨਾਮ ਪੈ ਬਹੁਤ ਬੁਲਾਂਵਦਾ ਹੈਂ।

# ਉਨੰਜਵਾਂ ਸਾਲ

ਹੋਇਓਂ ਜਦੋਂ ਉਨੰਜਵੇਂ ਸਾਲ ਦਾ ਤੂੰ, ਛੱਡਣਾਂ ਚਾਹੁੰਦਾ ਹੈ ਕੰਮ ਸੰਸਾਰ ਦੇ ਤੂੰ,
ਮਾਲਾ ਪਕੜ ਕੇ ਹਰੀ ਗੁਣ ਗਾਣ ਖ਼ਾਤਰ, ਗ੍ਰੰਥ ਪੜ੍ਹਦਾ ਹੈਂ ਨਾਲ ਵਿਚਾਰ ਦੇ ਤੂੰ,
ਬਾਕੀ ਉਮਰ ਸਵਾਰਨੀ ਚਾਹੁੰਦਾ ਹੈਂ, ਅੱਠੇ ਪਹਿਰ ਹੀ ਰਾਮ ਪੁਕਾਰ ਕੇ ਤੂੰ,
ਚੰਗੇ ਕੰਮਾ ਹੀ ਆਖ਼ਰ ਨੂੰ ਕੰਮ ਆਓਨਾਂ, ਜ਼ਰਾ ਵੇਖ ਲੈ ਰੰਗ ਕਰਤਾਰ ਦੇ ਤੂੰ,
ਦਿਆਲ ਸਿੰਘਾ ਕਰ ਸੰਗਤ ਤੂੰ ਸਾਧੂਆਂ ਦੀ, ਮਨੂਏ ਪਾਪੀ ਨੂੰ ਕੁੱਝ ਸੁਧਾਰ ਦੇ ਤੂੰ।

# ਪੰਜਾਵਾਂ ਸਾਲ

ਉਮਰ ਪੂਰੇ ਪੰਜਾਹਾਂ ਦੀ ਹੋਈ ਤੇਰੀ, ਬੰਦੇ ਸਦਾ ਨਾਂ ਮੌਜ ਬਹਾਰ ਰਹਿਣੀ,
ਸਦਾ ਤੇਜ਼ ਸਕੂਟਰ ਨਾਂ ਚੱਲਣੇ ਨੇ, ਥੱਲੇ ਸਦਾ ਲਈ ਨਹੀਂ ਇਹ ਕਾਰ ਰਹਿਣੀ,
ਦੰਦ ਮੋਤਿਆਂ ਜੜੇ ਨਾਂ ਰਹਿਣਗੇ ਇਹ ਸਿਰ ਤੇ ਪੱਗ ਨਾਹੀਂ ਨੋਕਦਾਰ ਰਹਿਣੀ,
ਵੱਟ ਦੇ ਕੇ ਤੁਰੇਂ ਮੁਛਹਿਰਿਆਂ ਨੂੰ, ਜੁੱਤੀ ਨਹੀਂ ਤੇਰੀ ਤਿੱਲੇਦਾਰ ਰਹਿਣੀ,
ਦਿਆਲ ਸਿੰਘਾਂ ਨਾਂ ਫੰਨ ਫੁਲਾ ਐਂਵੇਂ, ਆਖ਼ਰ ਪਊ ਬੁਢਾਪੇ ਦੀ ਮਾਰ ਸਹਿਣੀ।

# ਇਕਵੰਜਵਾ ਸਾਲ

ਇਕਵੰਜਾ ਦਾ ਹੋਇਓਂ ਬੰਦੇ ਸਫਰ ਮੁਕਾਇਆ ਅੱਧ ਦਾ,
ਜਿੰਨੀ ਉਮਰ ਹੈ ਘਟਦੀ ਤੇਰੀ, ਕੁੰਬਾ ਤੇਰਾ ਵੱਧ ਦਾ,
ਜਿਹੜੀ ਗੱਲ ਤੂੰ ਕਰਦੈਂ ਬੰਦੇ, ਕੋਈ ਨ ਇਸਨੂੰ ਰੱਦ ਦਾ,
ਮਾਨ ਇਜ਼ੱਤ ਹੈ ਸੋਹਣਾਂ ਬਣਿਆ, ਹਰ ਕੋਈ ਬਾਪੂ ਸੱਦ ਦਾ,
ਸੋਹਣੀ ਸ਼ਾਨ ਬਨਾਈ ਰੱਬ ਨੇ, ਪੁਤਰੀਂ ਬੈਠਾ ਸੱਜ ਦਾ,
ਦਿਆਲ ਸਿੰਘਾਂ ਤੇਰੀ ਤਾਂ ਵਡਿਆਈ, ਨਾਮ ਜਪੇ ਜੇ ਰਬ ਦਾ।

# ਬਵੰਜਵਾ ਸਾਲ

ਸਾਲ ਬਵੰਜਾ ਦਾ ਜਦ ਹੋਇਓਂ, ਮਿੱਠਾ ਬੋਲ ਜਬਾਨੋਂ,
ਸੁਪਨਾਂ ਇਹ ਸੰਸਾਰ ਸਮਝ ਲੈ, ਤੁਰਨਾਂ ਏਸ ਜਹਾਨੋਂ,
ਅੱਵਲ ਅੱਲਾ ਦਾ ਨੂਰ ਤੂੰ ਬੰਦੇ, ਪੜ੍ਹ ਕੇ ਵੇਖ ਕੁਰਾਨੋਂ,
ਅਰਬਾਂ ਆਏ ਤੇ ਅਰਬਾਂ ਤੁਰ ਗਏ ਰਿਹਾ ਨਾਂ ਨਾਮ ਨਿਸ਼ਾਨੋਂ,
ਤੀਰ ਨਿਕਲਿਆ ਹੱਥ ਨਹੀਂ ਆਉਣਾ, ਛੁੱਟ ਗਿਆ ਜਦੋਂ ਕਮਾਨੋਂ,
ਦਿਆਲ ਸਿੰਘਾ ਉਹਦੇ ਹੱਥ ਵਡਿਆਈਆਂ ਪੜ੍ਹ ਕੇ ਵੇਖ ਪੁਰਾਨੋਂ।

# ਤਰਵੰਝਵਾਂ ਸਾਲ

ਕਾਫੀ ਹੋ ਗਿਆ ਏਂ ਸਮਝਦਾਰ ਬੰਦੇ,
ਪੁੱਤ ਪੋਤਿਆਂ ਵਿਚ ਹੈ ਮਾਨ ਤੇਰਾ ਸਾਰੇ ਸਮਝਦੇ ਤੈਨੂੰ ਸਰਦਾਰ ਬੰਦੇ,
ਸੁੱਖਾਂ ਵਿਚ ਹੈ ਲੰਘਦਾ ਸਮਾਂ ਸਾਰਾ, ਰਾਤ ਟੱਪ ਜਾਂਦੀ ਚਾਰ ਪਾਹਰ ਬੰਦੇ,
ਉਹਦਾ ਨਾਮ ਜਪਿਆਂ ਸਾਰੇ ਸੁਖ ਮਿਲਦੇ ਜਿੰਨੂੰ ਆਖਦੇ ਸੱਤ ਕਰਤਾਰ ਬੰਦੇ,
ਜੀਹਦਾ ਰੂਪ ਨਾਂ ਰੰਗ ਤੇ ਰੇਖ ਕੋਈ ਨਾਂ ਹੀ ਓਸਦਾ ਕੋਈ ਆਕਾਰ ਬੰਦੇ,
ਦਿਆਲ ਸਿੰਘਾਂ ਤੂੰ ਓਸ ਤੇ ਰੱਖ ਨਿਸ਼ਚਾ ਤੇਰਾ ਦੇਵੇਗਾ ਅੱਗਾ ਸੁਆਰ ਬੰਦੇ।

# ਚੁਰੰਝਵਾਂ ਸਾਲ

ਜਦੋਂ ਆਇਆਂ ਚੁਰੰਝਵਾਂ ਸਾਲ ਬੰਦੇ, ਤੇਰਾ ਕੁਝ ਤਬਦੀਲ ਖਿਆਲ ਹੋਇਆ,
ਸਿਮਰਨ ਕਰਿਆ ਕਰ ਓਸ ਭਗਵਾਨ ਦਾ ਤੂੰ, ਜਿਹੜਾ ਤੇਰੇ ਤੇ ਸਦਾ ਦਿਆਲ ਹੋਇਆ,
ਨਿਗਾਹ ਮੇਹਰ ਦੀ ਜਿੱਥੇ ਭਗਵਾਨ ਕਰਦੇ, ਮਾੜਾ ਦੁਬੜਾ ਵੀ ਤੇ ਸਮਝਦਾਰ ਹੋਇਆ,
ਐਸੀ ਬਿੱਧ ਬਨਾਂਵਦਾ ਰੱਬ ਸੱਚਾ, ਪੁੱਤਰ ਪੋਤਰਿਆਂ ਸਣੇ ਨਿਹਾਲ ਹੋਇਆ,
ਜਿਹੜਾ ਖਾਲੀ ਜਹਾਨ ਤੇ ਆਇਆ ਸੀ, ਖਾਨਦਾਨ ਕਿੰਨਾ ਅਜ ਨਾਲ ਹੋਇਆ,
ਐਪਰ ਰੱਬ ਦਾ ਨਾਮ ਨਾਂ ਲੈ ਸਕਿਓਂ, ਤੇਰੇ ਉਤੇ ਜੋ ਸਦਾ ਦਿਆਲ ਹੋਇਆ।

# ਪਚਵੰਜਵਾਂ ਸਾਲ

ਪਚਵੰਜਾ ਸਾਲਾਂ ਵਿਚ ਵੇਖੋ ਢਲੀਆਂ ਮੌਜ ਬਹਾਰਾਂ ਨੂੰ,
ਯਾਰਾਂ ਵਲੋਂ ਫਰਜ਼ ਜਾਪਦਾ, ਲੱਗਿਆ ਜ਼ੰਗ ਪਿਆਰਾਂ ਨੂੰ,
ਰਾਜੇ ਜਿਹੜੇ ਪਰਜਾ ਲੁੱਟਣ, ਬਖ਼ਸ਼ਨ ਸੇਵਾਦਾਰਾਂ ਨੂੰ,
ਅੰਨ੍ਹੀ ਪੀਹਵੇ ਕੁੱਤੇ ਚੱਟਣ ਕਰੇ ਨਾਂ ਕੋਈ ਵਿਚਾਰਾਂ ਨੂੰ,
ਲੱਖਾਂ ਦੇ ਲੱਖ ਰਿਸ਼ਵਤ ਲੈਂਦੇ, ਛੱਡ ਗਏ ਲੈਣ ਹਜ਼ਾਰਾਂ ਨੂੰ,
ਦਿਆਲ ਸਿੰਘਾ ਇਹ ਗੱਲ ਨਹੀਂ ਚੰਗੀ, ਲਾਹਨਤ ਦੇਸ਼ ਗੱਦਾਰਾਂ ਨੂੰ।

# ਛਵੰਜਵਾਂ ਸਾਲ

ਹੋਇਓਂ ਅਜ ਛਵੰਜਵੇਂ ਸਾਲ ਦਾ ਜਦ, ਸ਼ਾਨ ਸੌਕਤ ਸੰਗ ਵਕਤ ਟਪਾ ਰਿਹਾ ਏਂ,
ਚਾਰ ਦਿਨ ਮੁਸਾਫਰਾਂ ਵਾਂਗ ਆਇਆ, ਹਿਰਦੇ ਰਾਮ ਨਾਂ ਕਦੇ ਪਿਆ ਰਿਹਾ ਏਂ,
ਕਰਕੇ ਤੀਰਥਾਂ ਉਤੇ ਇਸ਼ਨਾਨ ਜਾਕੇ ਧੂੜੀ ਸਾਧੂਆਂ ਦੀ ਮੱਥੇ ਲਾ ਰਿਹਾ ਏਂ,
ਮਾਨਸ ਜਨਮ ਨਾਹੀਂ ਬਾਰ ਬਾਰ ਮਿਲਦਾ ਇਹ ਨੂੰ ਐਵੇਂ ਕਿਓਂ ਹੱਥੋਂ ਗਵਾ ਰਿਹਾ ਏਂ,
ਭਲਾ ਕਰਮ ਕੋਈ ਕਰ ਲੈ ਜਹਾਨ ਉਤੇ, ਕਾਹਨੂੰ ਕੀਮਤੀ ਲਾਲ ਖੜਾ ਰਿਹਾ ਏਂ,
ਕੱਟੀ ਜਾਏ ਚੁਰਾਸੀ ਦਿਆਲ ਸਿੰਘਾ, ਆਪਣੇ ਹਿਰਦੇ ਜੋ ਉਹਨੂੰ ਵੱਸਾ ਰਿਹਾ ਏਂ।

# ਸਤਵੰਜਵਾਂ ਸਾਲ

ਉਮਰ ਹੋਈ ਸਤਵੰਜਾ ਸਾਲ ਦੀ ਮਿਲਿਆ ਸਤਿਗੁਰ ਆਕੇ,
ਚਰਨੀ ਲਗ ਕੇ ਸ਼ੀਸ਼ ਨਿਵਾਇਆ ਬਖਸ਼ਿਆ ਥਾਪੜਾ ਲਾਕੇ,
ਸੁਖੀ ਵੱਸੇਂ ਕਰ ਨੇਕ ਕਮਾਈ, ਛਕਿਓ ਵੰਡ ਵੰਡਾ ਕੇ,
ਸਤਿਗੁਰ ਉਤੇ ਰੱਖ ਭਰੋਸਾ, ਵੱਧ ਬਰਕਤਾਂ ਪਾ ਕੇ,
ਨੇਕ ਕਮ ਕਰ ਹਰ ਦਮ ਬੰਦਿਆ, ਸਫਲ ਜਨਮ ਕਰਵਾ ਕੇ,
ਦਿਆਲ ਸਿੰਘਾ ਤੂੰ ਸੇਵਾ ਕਰ ਲੈ ਰਬ ਮਿਲੇ ਗਾ ਧਾ ਕੇ।

# ਅਠਵੰਜਵਾਂ ਸਾਲ

ਪੈਰ ਪਾਇਆ ਅਠਵੰਜਵੇ ਸਾਲ ਅੰਦਰ, ਅੱਠੇ ਪਹਿਰ ਇਹ ਮੌਜ ਨਹੀਂ ਬਣੀ ਰਹਿਣੀ,
ਸਦਾ ਨਹੀਂ ਇਹ ਸੁਖ ਸੰਸਾਰ ਉਤੇ, ਨਹੀਂ ਸਦਾ ਪਰੇਮ ਦੀ ਘੜੀ ਰਹਿਣੀ,
ਇਕ ਦਿਨ ਬਦਲਦੇ ਸਮੇਂ ਨੇ ਬਦਲ ਜਾਣਾ, ਗੁੱਡੀ ਨਹੀਂ ਆਕਾਸ਼ ਤੇ ਚੜ੍ਹੀ ਰਹਿਣੀ,
ਪਾਤਸ਼ਾਹਾਂ ਨੂੰ ਮੌਤ ਨੇ ਛੱਡਿਆ ਨਹੀਂ, ਆਖਰ ਨਾਮ ਨਿਸ਼ਾਨ ਨਾਂ ਮੜ੍ਹੀ ਰਹਿਣੀ,
ਚਾਰ ਦਿਨਾਂ ਲਈ ਮਸਤੀਆਂ ਮਾਰ ਲੈ ਤੂੰ, ਹੱਥ ਨਹੀਂ ਹਕੂਮਤ ਦੀ ਛੜੀ ਰਹਿਣੀ,
ਦਿਆਲ ਸਿੰਘ ਹੈ ਕਾਲ ਫੁਨਾਹ ਕਰਨਾਂ, ਜਿੰਦ ਜਿਸਮ ਦੇ ਵਿਚ ਨਹੀਂ ਅੜੀ ਰਹਿਣੀ।

# ਉਨਾਠਵਾਂ ਸਾਲ

ਹੋਇਓ ਸਾਲ ਉਨਾਠ ਦਾ ਅਜ ਜਦ ਤੂੰ ਹਰ ਗਲ ਤੋਂ ਹੋ ਗਿਓਂ ਦੂਰ ਬੰਦੇ,
ਰੰਗ ਓਸ ਭਗਵਾਨ ਦੇ ਰਹੇਂ ਵਿਹੰਦਾ, ਹੁੰਦਾ ਜਾ ਰਿਹਾ ਹੁਣ ਮਜਬੂਰ ਬੰਦੇ,
ਪਹਿਲਾਂ ਸੋਚਿਆ ਨਹੀਂ ਵੀਚਾਰ ਕੀਤੀ, ਤੇਰਾ ਆਪਣੈ ਸਾਰਾ ਕਸੂਰ ਬੰਦੇ,
ਉਹਦਾ ਨਾਮ ਸੁਆਰੇਗਾ ਜਨਮ ਤੇਰਾ, ਕਾਹਨੂੰ ਹੋ ਗਿਓਂ ਉਹਦੇ ਤੋਂ ਦੂਰ ਬੰਦੇ,
ਵੇਲਾ ਬੀਤਿਆ ਫੇਰ ਨਹੀਂ ਹੱਥ ਆਉਂਦਾ, ਗੱਲ ਦੁਨੀਆਂ ਦੇ ਵਿਚ ਮਸ਼ਹੂਰ ਬੰਦੇ,
ਲੱਖਾਂ ਤੁਰ ਗਏ ਏਥੋਂ ਦਿਆਲ ਸਿੰਘਾ, ਤੁਰ ਗਏ ਨੇ ਪੂਰਾਂ ਦੇ ਪੂਰ ਬੰਦੇ।

# ਸੱਠਵਾਂ ਸਾਲ

ਸੱਠਾ ਸਾਲਾਂ ਦੀ ਉਮਰ ਹੋ ਗਈ ਤੇਰੀ, ਛੱਡ ਦੇ ਹੁਣ ਮੋਹ ਪਿਆਰ ਤਾਈ,
ਲੈਣ ਦੇਣ ਤਾਂ ਰਹਿ ਗਿਆ ਇਕ ਪਾਸੇ, ਅਪਣੇ ਬਦਲ ਲੈ ਕੁਝ ਵਿਚਾਰ ਤਾਈ,
ਬਿਰਤੀ ਸੱਚੇ ਭਗਵਾਨ ਦੇ ਨਾਲ ਲਾ ਲੈ, ਛੱਡਣਾਂ ਪੈਣੈ ਅਖਰੀ ਸੰਸਾਰ ਤਾਈ,
ਭਜਨ ਕੀਤਿਆਂ ਪਾਪਾਂ ਦਾ ਨਾਮ ਹੁੰਦਾ, ਛੱਡ ਬੰਦਿਆ ਵਿਸ਼ੇ ਵਿਕਾਰ ਤਾਈ,
ਚੰਗੇ ਕਰਮਾਂ ਹੀ ਆਖਰ ਨੂੰ ਨਾਲ ਜਾਣਾ, ਕਾਹਨੂੰ ਬਨ੍ਹਣੈਂ ਪਾਪਾਂ ਦੇ ਭਾਰ ਤਾਈ,
ਦਿਆਲ ਸਿੰਘਾ ਹੁਣ ਨੀਤ ਤੂੰ ਸਾਫ ਕਰਕੇ, ਹੱਥੋਂ ਛੱਡ ਨਾਂ ਨੇਕ ਵਿਹਾਰ ਤਾਈ।

# ਇਕਾਠਵਾਂ ਸਾਲ

ਤੈਨੂੰ ਅੱਜ ਇਕਾਠਵਾਂ ਸਾਲ ਚੜ੍ਹਿਆ ਮਹਿਲ ਮਾੜੀਆਂ ਅਜੇ ਵੀ ਪਾ ਰਿਹਾ ਏਂ,
ਏਧਰ ਵੱਧਦਾ ਵੱਧਦਾ ਜਾਏਂ ਅਗੇ ਓਧਰ ਦਿਨੋ ਦਿਨ ਉਮਰ ਘਟਾ ਰਿਹਾ ਏਂ,
ਕੰਮ ਮੁੱਕਣੇ ਨਹੀਂ ਸੰਸਾਰ ਉਤੇ, ਐਪਰ ਉਮਰ ਦਾ ਸਫਰ ਮੁਕਾ ਰਿਹਾ ਏਂ,
ਚੰਗੇ ਲੋਕਾਂ ਦੀ ਸੰਗਤ ਨਾਂ ਮੂਲ ਕੀਤੀ ਤੁਰਿਆ ਵਿਚ ਹਨੇਰੇ ਦੇ ਜਾ ਰਿਹਾ ਏਂ,
ਨੇਕੀ ਕਰ ਕਿ ਏਸ ਨੇ ਨਾਲ ਜਾਣਾਂ, ਭੈੜੇ ਕੰਮਾਂ ਵਿਚ ਵਕਤ ਗਵਾ ਰਿਹਾ ਏਂ,
ਕਾਮਲ ਗੁਰੂ ਦਾ ਲੈ ਸੰਦੇਸ਼ ਬੰਦੇ ਦਿਆਲ ਸਿੰਘਾ ਕਿਓਂ ਸਮਾਂ ਖੁੰਝਾ ਰਿਹਾ ਏਂ।

# ਬਾਹਠਵਾਂ ਸਾਲ

ਬਾਠ ਸਾਲ ਦਾ ਹੋ ਗਿਓਂ ਤੂੰ ਬੰਦੇ, ਕੀ ਖੱਟਿਆ ਏਸ ਜਹਾਨ ਵਿਚੋਂ,
ਮਾੜੇ ਕੰਮ ਬੁਰਿਆਈਆਂ ਰਿਹੋਂ ਕਰਦਾ, ਖੱਟਿਆ ਕੁਝ ਨਹੀਂ ਏਸ ਜਬਾਨ ਵਿਚੋਂ,
ਮੌਕਾ ਕੀਮਤੀ ਹੱਥੋਂ ਗਵਾ ਬੈਠੋਂ ਤੀਰ ਛੁਟਿਆਂ ਅਜ ਕਮਾਨ ਵਿਚੋਂ,
ਮਾਤ ਲੋਕ ਦੀ ਸੈਰ ਬੇਅਰਥ ਹੋਈ, ਨਫਾ ਪਾਇਆ ਨਹੀ ਏਸ ਦੁਕਾਨ ਵਿਚੋਂ,
ਨਾਮ ਰੱਬ ਦਾ ਲਿਆ ਜੇ ਕਦੇ ਨਾਂਹੀ, ਕੀਹ ਨਿਕਲਿਆ ਏ ਉਚੀ ਸ਼ਾਨ ਵਿਚੋਂ,
ਕਰ ਲੈ ਨੇਕੀਆਂ ਏਥੇ ਦਿਆਲ ਸਿੰਘਾ, ਪਾਸ ਹੋਵੇਂਗਾ ਏਸ ਇਮਤਿਹਾਨ ਵਿਚੋਂ।

# ਤ੍ਰੇਠਵਾਂ ਸਾਲ

ਪੈਰ ਧਰਿਆ ਤ੍ਰੇਠਵੇਂ ਸਾਲ ਅੰਦਰ, ਛਡਦਾ ਨਹੀਂ ਹਾਲੇ ਗੱਲਾਂ ਮਾੜੀਆਂ ਨੂੰ,
ਕਈ ਚਲੇ ਗਏ ਸਭਸ ਨੇ ਚਲੇ ਜਾਣਾਂ, ਤੁਰਨਾਂ ਪੈ ਜਾਣੈ ਲਾੜੇ ਲਾੜੀਆਂ ਨੂੰ,
ਵਿੱਚ ਨਾਮ ਦੇ ਮਗਨ ਹੋ ਉਮਰ ਕੱਟ ਲੈ ਛੱਡ ਜਾਨਾ ਏ ਮਹਿਲ ਤੇ ਮਾੜੀਆਂ ਨੂੰ,
ਭਗਤ ਜਨਾਂ ਦੀ ਪੱਤ ਭਗਵਾਨ ਰੱਖੇ, ਵੇਖ ਪੁੱਛ ਕੇ ਬੀਬੀਆਂ ਦਾੜ੍ਹੀਆਂ ਨੂੰ,
ਚਲੇ ਗਏ ਕਾਲੇ ਧੌਲਿਆਂ ਥਾਂ ਮੇਲੀ, ਛੱਡਦਾ ਅਜੇ ਨਾਹੀਂ ਗੱਲਾਂ ਮਾੜੀਆਂ ਨੂੰ,
ਬਣ ਕੇ ਰਹੋ ਨਿਮਾਣਾ ਦਿਆਲ ਸਿੰਘਾ, ਛੱਡ ਜਾਣਾਂ ਏ ਫੁੱਲਾ ਦੀਆਂ ਵਾੜੀਆਂ ਨੂੰ।

# ਚੌਠਵਾਂ ਸਾਲ

ਸਾਲ ਚੌਠਵਾਂ ਉਮਰ ਦਾ ਅਜ ਚੜ੍ਹਿਆ, ਪੋਤੇ ਪੋਤੀਆਂ ਨੇ ਘੇਰਾ ਪਾ ਲਿਆ ਏ,
ਨੱਕ ਨੱਕ ਫਸਿਓਂ ਸੰਸਾਰ ਦੇ ਜਾਲ ਅੰਦਰ, ਮੋਹ ਮਾਇਆ ਨੇ ਖ਼ੂਬ ਫਸਾ ਲਿਆ ਏ,
ਲੈਣ ਦੇਣ ਵਿਹਾਰ ਤਾਂ ਖੁੱਸਿਆ ਏ, ਪੋਤੇ ਪੋਤੀਆਂ ਨੇ ਅੱਗੇ ਲਾ ਲਿਆ ਏ,
ਵਜਨ ਸਿਰੋਂ ਵਗਾਹ ਕੇ ਸੁੱਟਿਆ ਸੀ, ਭਾਰ ਫੇਰ ਦੋਬਾਰਾ ਉਠਾ ਲਿਆ ਏ,
ਸਾਰੀ ਉਮਰ ਜੋ ਗਲੋਂ ਨਹੀ ਲਹਿ ਸਕਣਾਂ, ਹਾਰ ਕੰਡਿਆਂ ਗਲੇ ਲਟਕਾ ਲਿਆ ਏ,
ਹੁਣ ਤਕ ਫਿਰਦਾ ਆਜ਼ਾਦ ਦਿਆਲ ਸਿੰਘ ਸੀ, ਐਵੇਂ ਪਾਪਾਂ ਦਾ ਭਾਰ ਸਿਰ ਚਾ ਲਿਆ ਏ।

# ਪੈਂਠਵਾਂ ਸਾਲ

ਪੈਂਠਾਂ ਸਾਲਾਂ ਦਾ ਹੋ ਗਿਓਂ ਬੰਦਿਆ ਤੂੰ, ਸੋਚ ਸਮਝ ਕੇ ਚਾਰ ਦਿਨ ਕੱਟ ਲੈ ਤੂੰ,
ਧੋਖੇ ਬਾਜੀਆਂ ਨਾਲ ਸੰਸਾਰ ਭਰਿਆ, ਸੌਦਾ ਸੱਚ ਦਾ ਵੇਚ ਕੁਝ ਖੱਟ ਲੈ ਤੂੰ,
ਕੀਹ ਲੈਣਾਂ ਸੰਸਾਰ ਦੇ ਚੱਕਰਾਂ ਚੋਂ, ਰੌਲਾ ਪਾ ਨਾਹੀਂ ਦੜ ਵੱਟ ਲੈ ਤੂੰ,
ਲੋਕੀ ਖੇੜਦੇ ਖੇਡਾਂ ਨਿਰਾਲੀਆਂ ਨੇ, ਸੰਭਲ ਸੰਭਲ ਦੇ ਕਦਮ ਹੁਣ ਪੱਟ ਲੈ ਤੂੰ,
ਕੀਹ ਲੈਣਾਂ ਹੰਕਾਰ ਦੇ ਰੱਟਿਆਂ ਤੋਂ, ਗੁੱਠੇ ਬਹਿ ਲੰਘਾ ਹੁਣ ਝੱਟ ਲੈ ਤੂੰ,
ਤਿਲਕਨ ਬਾਜੀ ਹੈ ਜੱਗ ਦਿਆਲ ਸਿੰਘਾ, ਅਪਣਾਂ ਆਪ ਬਚਾ ਫਟਾਫੱਟ ਲੈ ਤੂੰ।

# ਛਿਆਠਵਾਂ ਸਾਲ

ਚੜ੍ਹਿਆ ਅਜ ਛਿਆਠਵਾਂ ਸਾਲ ਬੰਦੇ, ਝੂਠੇ ਛੱਡ ਦੇ ਖਰੜ ਗਿਆਨ ਸਾਰੇ,
ਲੱਖ ਲੱਖ ਤੂੰ ਸ਼ੁਕਰ ਮਨਾ ਉਸਦਾ, ਜਿਹੜਾ ਬਖਸ਼ਦੈ ਸੋਹਣੇ ਪਕਵਾਨ ਸਾਰੇ,
ਉਹਨੂੰ ਦੇਂਦਿਆਂ ਤੋਟ ਨਾਂ ਮੂਲ ਆਓਂਦੀ, ਦੇਂਦਾ ਸਭ ਨੂੰ ਨਫੇ ਨੁਕਸਾਨ ਸਾਰੇ,
ਮਾਨਸ ਜਮਨ ਨਾਂ ਆਉਣਾਂ ਏ ਫੇਰ ਤੇਰਾ, ਨਾਮ ਜਪ ਉਤਾਰ ਇਹਸਾਨ ਸਾਰੇ,
ਜਦੋਂ ਤੁਰਿਆ ਤਾਂ ਪੁੱਤਰ ਤੇ ਪੌਤਰੇ ਸਭ ਲੈ ਤੁਰਣਗੇ ਵੱਲ ਸ਼ਮਸ਼ਾਨ ਸਾਰੇ,
ਉਹਦਾ ਨਾਮ ਸਵਾਰਦਾ ਜ਼ਿੰਦਗੀ ਨੂੰ, ਕਰਨ ਉਚੀ ਦਿਆਲ ਦੀ ਸ਼ਾਨ ਸਾਰੇ।

# ਸਤਾਠਵਾਂ ਸਾਲ

ਧਰਿਆ ਪੈਰ ਸਤਾਠਵੇਂ ਸਾਲ ਅੰਦਰ, ਫਿਰੇਂ ਪੂਜਦਾ ਮੜੀ ਮਾਨ ਬੰਦੇ,
ਮਨੂਆ ਫਿਰ ਦਾ ਏ ਅਜੇ ਵੀ ਹੋਰ ਥਾਈਂ, ਰੁਕਿਆ ਅਜੇ ਨਹੀਂ ਤੈਥੋਂ ਹੈਵਾਨ ਬੰਦੇ,
ਦੋਵਾਂ ਬੇੜੀਆਂ ਤੇ ਪੈਰ ਰੱਖਣਾ ਏ ਕਾਹਨੂੰ ਭੰਡਦਾ ਫਿਰੇਂ ਭਗਵਾਨ ਬੰਦੇ,
ਖਸਮ ਛੱਡਕੇ ਦੂਜੇ ਦੇ ਲੜ ਲਗੈਂ, ਸਮਝ ਬੱਚਾ ਨਹੀ ਹੋਇਓਂ ਜਵਾਨ ਬੰਦੇ,
ਛਡ ਰਾਹਾਂ ਕੁਰਾਹੇ ਕਿਓਂ ਲੱਗਿਓਂ ਤੂੰ, ਰੋਲੇਂ ਕੰਡਿਆਂ ਤੇ ਕਾਹਨੂੰ ਸ਼ਾਨ ਬੰਦੇ,
ਕਰ ਲੈ ਹਿਰਦੇ ਨੂੰ ਸ਼ੁੱਧ ਦਿਆਲ ਸਿੰਘਾ, ਹੋ ਜਾ ਚਿਟਾ ਤੂੰ ਦੁੱਧ ਸਮਾਨ ਬੰਦੇ।

# ਅਠਾਠਵਾਂ ਸਾਲ

ਸਾਲ ਅਠਾਠ ਦਾ ਹੋਇਓ ਬੰਦੇ, ਤੜਕੇ ਉਠ ਕੇ ਕਰ ਇਸ਼ਨਾਨ,
ਅਠਸਠ ਤੀਰਥ ਸਰਾਲ ਪੁੰਨ, ਜੀਅ ਦਇਆ ਪਰਵਾਨ,
ਦਸਾਂ ਨੋਹਾਂ ਦੀ ਕਰੇਂ ਕਮਾਈ, ਏਹ ਹੀ ਤਾਂ ਹੈ ਧਰਮ ਈਮਾਨ,
ਜਿਹੜਾ ਜੱਗ ਨੂੰ ਲੁੱਟ ਲੁੱਟ ਖਾਵੇ, ਉਸ ਨੂੰ ਸਮਝੋ ਨ ਇਨਸਾਨ,
ਜ਼ਾਤ ਕਿਸੇ ਨੇ ਪੁੱਛਣੀ ਨਾਹੀਂ, ਚੰਗੇ ਕਰਮ ਹੀ ਅੱਗੇ ਜਾਨ,
ਧਰਮ ਦੀ ਕਿਰਤ ਦਿਆਲ ਜੋ ਕਰਦਾ, ਅੱਗੇ ਪਾਂਦਾ ਉਹ ਸਨਮਾਨ।

# ਉਨੱਤਰਵਾਂ ਸਾਲ

ਚੜ੍ਹਿਆ ਅਜ ਉਨੱਤਰਵਾ ਸਾਲ ਬੰਦੇ, ਅੱਗੇ ਵਰਗਾ ਨਾਂ ਜਿੰਦ ਤੇ ਨੂਰ ਰਹਿਆ,
ਅੱਖਾਂ ਵਿਚ ਹਨੇਰਾ ਜਿਹਾ ਜਾਪਦਾ ਏ, ਪਹਿਲਾਂ ਵਾਂਗ ਨਾ ਹੁਣ ਮਗ਼ੂਰਰ ਰਹਿਆ,
ਕੰਨ ਸੁਣਨ ਨਾਂ ਦੰਦਾਂ ਦੀ ਪੀੜ ਹਿੱਲੇ, ਚਿਹਰਾ ਉਕਾ ਨਾਂ ਹੁਣ ਮਖ਼ਮੂਰ ਰਹਿਆ,
ਖੋਖੇ ਵਾਂਗਰਾਂ ਖਾਲੀ ਪਿਆ ਜਾਪਦਾ ਏ, ਬੁੱਤ ਓਵੇਂ ਦਾ ਉਤੋਂ ਜ਼ਰੂਰ ਰਹਿਆ,
ਲਾਠੀ ਬਣੀ ਏ ਸਾਥੀ ਅਖ਼ੀਰ ਤੇਰੀ ਹੋਰ ਸਾਥੀ ਨਾਂ ਕੋਈ ਸਰੀਰ ਰਹਿਆ,
ਪਿੱਛੇ ਬੀਤ ਗਈ ਓਮਰ ਦਿਆਲ ਸਿੰਘਾ, ਭਜਨ ਕਰ ਹੁਨ ਅੱਗਾ ਨਾਂ ਦੂਰ ਰਹਿਆ।

# ਸੱਤਰਵਾਂ ਸਾਲ

ਸੱਤਰ ਸਾਲਾਂ ਦਾ ਹੋ ਗਿਓਂ ਅਜ ਬੰਦੇ ਆਖਨ ਸੱਤਰਾ ਬੁਤਰਾ ਹੋ ਗਿਆ ਏ,
ਸੂਝ-ਬੂਝ ਨਾਂ ਰਹੀ ਏ ਅਜ ਕੋਈ, ਚੇਤਾ ਉੱਕਾ ਹੀ ਏਸਦਾ ਖੋ ਗਿਆ ਏ,
ਗੱਲ ਏਧਰ ਦੀ ਓਧਰ ਪਿਆ ਮਾਰਦਾ ਏ, ਬੂਹਾ ਹੋਸ਼ ਵਾਨਾ ਜਾਪੇ ਢੋ ਗਿਆ ਏ,
ਚੱਕਰ ਖਾਧਾ ਦਿਮਾਗ਼ ਨੇ ਕਹਿਨ ਲੋਕ, ਇੰਜਨ ਸੋਚ ਦਾ ਉਕਾ ਖਲੋ ਗਿਆ ਏ,
ਰੰਗ ਉਡਿਆ ਏ ਸਾਰਾ ਅਕਲ ਵਾਲਾ, ਰੱਸ ਅਸਲੋਂ ਹੀ ਜੀਵਨ ਚੋਂ ਚੋ ਗਿਆ ਏ,
ਦਿਆਲ ਸਿੰਘਾ ਖੁਰਾਕ ਦੀ ਕਮੀ ਨਾਹੀਂ, ਫਿਰ ਵੀ ਕੁਝ ਨ ਸ਼ਰੀਰ ਨੂੰ ਪੋਹ ਗਿਆ ਏ।

# ਇਕ੍ਹਤਰਵਾਂ ਸਾਲ

ਉਮਰ ਇਕ੍ਹਤਰ ਸਾਲ ਜਾਂ ਹੋਈ, ਮਿਲੇ ਖੁਰਾਕ ਨਾਂ ਪੂਰੀ ਓਏ,
ਬੰਦਾ ਕਦੇ ਕਮਜ਼ੋਰ ਨਾਂ ਹੋਵੇ, ਮਿਲੇ ਜੇ ਘਿਓ ਦੀ ਚੂਰੀ ਓਏ,
ਲੱਸੀ ਦੁੱਧ ਜੇ ਪੀਣ ਨੂੰ ਮਿਲ ਜੈ ਸਿਹਤ ਨ ਰਹੇ ਅਧੂਰੀ ਓਏ,
ਸਭ ਨੂੰ ਮਾਰੀ ਜਾਏ ਮਹਿੰਗਾਈ, ਬੰਦੇ ਦੀ ਮਜ਼ਬੂਰੀ ਓਏ,
ਅੱਗਾ ਨੇੜੇ ਬਹੁਤ ਹੈ ਆਇਆ ਪਿਛਲੀ ਵੱਧ ਗਈ ਦੂਰ ਓਏ,
ਛਡੀਆਂ ਹੋਰ ਖ਼ੁਰਾਕਾਂ ਸਭ ਨੇ, ਦਿਆਲ ਜੀ ਚਾਹ ਜ਼ਰੂਰੀ ਓਏ।

# ਬਹੱਤਰਵਾਂ ਸਾਲ

ਸਾਲ ਬਹੱਤਰਾਂ ਦਾ ਜਾਂ ਹੋਇਆ, ਕਿੰਨੀਆਂ ਖਾਏਂ ਖੁਰਾਕਾਂ ਓਏ,
ਜੋਬਨ ਗਿਆ ਤਾਂ ਹਥ ਨਹੀਂ ਆਉਣਾ, ਕਿੰਨੀਆਂ ਪਹਿਨ ਪੁਸ਼ਾਕਾਂ ਓਏ,
ਸਮਾਂ ਬੀਤਿਆਂ ਮੁੜ ਨਹੀਂ ਆਉਣਾ, ਲੰਘ ਆਇਐਂ ਜੋਵਾਟਾਂ ਓਏ,
ਖਾਕੇ ਵੇਖ ਲਈਆਂ ਨੇ ਖ਼ੁਰਾਕਾਂ ਵੱਡਿਆਂ ਵੱਡਿਆਂ ਰਾਠਾਂ ਓਏ,
ਐਵੇਂ ਗਈਆਂ ਨਾਮ ਬਿਨਾਂ ਸਭ, ਉਮਰ ਦੀਆਂ ਦਿਨ ਰਾਤਾਂ ਓਏ,
ਦਿਆਲ ਸਿੰਘਾਂ ਸਭ ਤੁਰ ਜਾਵਨਗੇ ਕਰ ਕੇ ਖਾਲੀ ਖਾਟਾਂ ਓਏ।

# ਤਹਿਤਰਵਾਂ ਸਾਲ

ਸਾਲ ਤਹਿਤਰਾਂ ਦਾ ਜਾਂ ਹੋਇਆ ਤੁਰਦਾ ਵਾਂਗ ਬੀਮਾਰਾਂ ਦੇ,
ਪੂੰਜੀ ਹਥੋਂ ਗਵਾਈ ਸਾਰੀ, ਟੇਟੇ ਚੜ੍ਹ ਕੇ ਯਾਰਾਂ ਦੇ,
ਪੁੱਤਰਾਂ ਵਲੋਂ ਮਾਨ ਨਾਂ ਮਿਲਦਾ ਚਲਦੇ ਹੁਕਮ ਜੇ ਨਾਰਾਂ ਦੇ,
ਭੈੜਾ ਵਕਤ ਬਹੁਤ ਹੈ ਆਇਆ ਫਿਰਦੈਂ ਵਾਂਗ ਗਵਾਰਾਂ ਦੇ,
ਛੱਡ ਹਕੂਮਤ ਗੁੱਠੇ ਲੱਗਾ, ਮੁੱਕੇ ਦਿਨ ਇਖਤਿਆਰਾਂ ਦੇ,
ਦਿਆਲ ਸਿੰਘਾ ਤੂੰ ਹੁਣ ਤਕ ਜਿੱਤਿਆ, ਅੱਜ ਵਕਤ ਨੇ ਹਾਰਾਂ ਦੇ।

# ਚੁਹੱਤਰਵਾਂ ਸਾਲ

ਅਜ ਹੋਇਆ ਏਂ ਸਾਲ ਚੁਹੱਤਰਾਂ ਦਾ, ਦੁਖ ਵੇਖੇ ਚੁਹੱਤਰਵੇਂ ਸਾਲ ਦੇ ਨੇ,
ਬਾਪੂ ਅੰਮਾਂ ਦੀ ਵੰਡ ਹੁਣ ਹੋਣ ਲੱਗੀ, ਪੁੱਤਰ ਮਾਪਿਆਂ ਕੱਠਾਂ ਨ ਪਾਲਦੇ ਨੇ,
ਸਾਰੇ ਟੱਬਰ ਨੂੰ ਜਿਨ੍ਹਾਂ ਸੰਭਾਲਿਆ ਸੀ, ਦੋਹਾਂ ਕੱਠਿਆਂ ਨੂੰ ਨਹੀਂ ਸੰਭਾਲ ਦੇ ਨੇ,
ਵਡੇ ਪੁੱਤਰ ਵੱਲ ਮਾਂ ਦਾ ਹੈ ਡੇਰਾ ਛੋਟੇ ਬਾਪ ਨੂੰ ਰੋਟੀਆਂ ਘਾਲ ਦੇ ਨੇ,
ਅੱਡੋ ਅੱਡ ਹੁਣ ਬੈਠ ਕੇ ਸੋਚਦੇ ਨੇ, ਸਾਡੇ ਦਿਨ ਹੁਨ ਆਏ ਜੰਜਾਲ ਦੇ,
ਦਿਆਲ ਸਿੰਘ ਜੀ ਕਲੂ ਦੇ ਜੁਗ ਅੰਦਰ ਸੁੱਖ ਕਿਥੋਂ ਸੰਸਾਰ ਵਿਚ ਭਾਲਦੇ।

# ਪੰਝਤਰਵਾਂ ਸਾਲ

ਹੋਇਓਂ ਅਜ ਤੂੰ ਸਾਲਾਂ ਪੰਝਤਰਾਂ ਦਾ, ਵਹਿਨ ਗੁਮਾਂ ਵਾਲੇ ਵਿਚ ਪੈ ਗਿਆ ਏਂ,
ਹੁਣ ਸਮੇਂ ਕੀ ਆਣ ਕੇ ਖੇਡ ਖੇਡੀ, ਘਰਾਂ ਵਾਲੀ ਤੋਂ ਅੱਡ ਹੋ ਬਹਿ ਗਿਆ ਏਂ,
ਭਾਂਬੜ ਸੀਨੇ ਦੇ ਵਿਚ ਪੈ ਮੱਚਦੇ ਨੇ, ਵੱਡਾ ਕਰ ਜਿਗਰਾ ਦੁਖ ਸਹਿ ਗਿਆ ਏਂ,
ਪਾੜਾ ਦੁਹਾਂ ਵਿਚ ਪਿਆ ਏ ਅਜ ਐਸਾ, ਦੁਖ ਸੁਖ ਵੀ ਪੁਛਣੋਂ ਰਹਿ ਗਿਆ ਏਂ,
ਅੱਠੋ ਪਹਿਰ ਹੁਣ ਸੋਚਾਂ ਚ' ਗਰਕ ਹੋਇਓਂ, ਖਛੋਤਾਵੇ ਦੇ ਵਹਿਨ ਵਿਚ ਵਹਿ ਗਿਆ ਏਂ,
ਦਿਆਲ ਸਿੰਘਾ ਜਿਓਂ ਅੰਦਰ ਨੂੰ ਢਾ ਲੱਗੀ, ਕਰਨੀ ਆਪਣੀ ਤੋਂ ਅਜ ਢਹਿ ਗਿਆ ਏਂ।

# ਛਿਹੱਤਰਵਾਂ ਸਾਲ

ਹੋਇਆ ਜਦੋਂ ਛਿਹੱਤਰਵੇਂ ਸਲਾ ਦਾ ਤੂੰ ਛਤਰ ਛਾਇਆ ਨਾਂ ਕਿਸੇ ਦੀ ਰਹਿ ਗਈ ਏ,
ਤੇਰੀ ਪੁਛ ਪਰਤੀਤ ਨਾਂ ਰਹੀ ਕੋਈ, ਘਰ ਵਾਲੀ ਵੀ ਗਮਾਂ ਵਿਚ ਪੈ ਗਈ ਏ,
ਔਖੇ ਵੇਲੇ ਸੰਭਾਲਦਾ ਨਹੀਂ ਕੋਈ, ਨਜ਼ਰ ਉਕਾ ਹੀ ਬਹਿੰਦੜੀ ਬਹਿ ਗਈ ਏ,
ਪਾਲਨ-ਪੋਸਨ ਨਾਂ ਕੋਈ ਸੰਭਾਲ ਰਹਿ ਗਈ, ਤੈਨੂੰ ਖੁਸ਼ਕੀ ਹੀ ਬਾਬਾ ਜੀ ਲੈ ਗਈ ਏ,
ਰਾਜ ਖੁੱਸਿਆ ਹੱਬਲ ਹੋ ਬਹਿ ਗਿਆ ਏਂ, ਜਿਵੇਂ ਮਲਕਾ ਹੀ ਤਖਤ ਤੋਂ ਲਹਿ ਗਈ ਏ,
ਬੰਦਾ ਬਾਝ ਖੁਰਾਕ ਦੇ ਕੰਮ ਕੇਹੜੇ ਦਿਆਲ ਸਿੰਘ ਦੀ ਕਲਮ ਇਹ ਕਹਿ ਗਈ ਏ।

# ਸਤਤਰਵ੍ਹਾਂ ਸਾਲ

ਬੰਦਾ ਅਜ ਸਤਤਰਵ੍ਹੇ ਸਾਲ ਅੰਦਰ, ਵੇਖੀ ਜਾਂਦੈਂ ਬੁਢਾਪੇ ਦਾ ਹਾਲ ਸਾਰਾ,
ਵੇਖ ਵੇਖ ਕੇ ਪਿਆ ਪਛਤਾਵਨਾਂ ਏਂ, ਤੇਰਾ ਚੱਲਦਾ ਨਹੀ ਹੈ ਕੋਈ ਚਾਰਾ,
ਤਿੱਖੇ ਬੋਲ ਤਲਵਾਰਾਂ ਦੇ ਵੱਜਦੇ ਨੇ ਸੁਣ ਕੇ ਜਿੰਨ੍ਹਾਂ ਨੂੰ ਲਗਦਾ ਦੁੱਖ ਭਾਰਾ,
ਸਾਰਾ ਕੁਝ ਤਾਂ ਵੱਡੇ ਸੰਭਾਲਿਆ ਏ, ਛੋਟਾ ਕਹੇ ਮੈਂ ਸਾਂਭਾ ਕਿਓਂ ਸਰ ਦਾਰਾ,
ਪੁੱਤਰਾਂ ਲਈ ਮੁਸੀਬਤ ਤੂੰ ਬਣ ਗਿਆ ਏਂ, ਤੈਨੂੰ ਦਿੱਸਦਾ ਏ ਹੁਣ ਤੇ ਦਿਨੇ ਤਾਰਾ,
ਦਿਆਲ ਸਿੰਘ ਜੀ ਦੱਸੋ ਹੁਣ ਜਾਏ ਕਿੱਥੇ ਮੌਤ ਨਾਲੋਂ ਵੀ ਹੋਇਆ ਏ ਜਿਊਨ ਭਾਰਾ।

# ਅਠ੍ਹਤਰਵਾਂ ਸਾਲ

ਪੈਰ ਧਰਿਆ ਅਠ੍ਹਤਰਵੇਂ ਸਾਲ ਅੰਦਰ ਪਾਪ ਪੁੰਨ ਤੋਂ ਹੋ ਗਿਓਂ ਬਾਹਰ ਬੰਦੇ,
ਵੈਰੀ ਮਿਤੱਰ ਨਾਂ ਜਗ ਤੇ ਰਿਹਾ ਤੇਰਾ, ਨਾਂ ਕੋਈ ਕਿਸੇ ਦੇ ਨਾਲ ਵਿਹਾਰ ਬੰਦੇ,
ਚੰਗੀ ਮਾੜੀ ਦੀ ਰਹੀ ਪਛਾਣ ਨਾਹੀਂ, ਭਜਨ ਕਰਨ ਲਈ ਹੋ ਜਾ ਤਿਆਰ ਬੰਦੇ,
ਲੰਮਾ ਸਫਰ ਤਾਂ ਉਮਰ ਦਾ ਮੁੱਕਿਆ ਏ, ਅੱਗਾ ਆ ਗਿਆ ਨੇੜੇ ਗਵਾਰ ਬੰਦੇ,
ਹੁਣ ਤੇ ਸਮਝ ਕਿ ਜਗ ਤੇ ਕਿਓਂ ਆਇਆ, ਜੱਗ ਨਾਲ ਹੁਣ ਤੋੜ ਪਿਆਰ ਬੰਦੇ,
ਦਿਆਲ ਸਿੰਘਾ ਉਹ ਸ਼ਹਿਸ਼ਾਹ ਜੱਗ ਦਾ ਏ, ਤੈਨੂੰ ਕਰੇਗਾ ਭਵ ਜਲੋਂ ਪਾਰ ਬੰਦੇ।

# ਉਨਾਸੀਵਾਂ ਸਾਲ

ਸਾਲ ਉਨਾਸੀ ਦਾ ਅਜ ਹੋਇਓਂ, ਚੜ੍ਹਿਆ ਚ' ਰੱਬ ਪਾਣੇ ਦਾ,
ਸਾਰੇ ਪਾਸਿਓਂ ਹੋ ਗਿਆ ਹੌਲਾ, ਰਾਹ ਫੜਿਆ ਸੀਸ ਝੁਕਾਣੇ ਦਾ,
ਸਾਰੀ ਉਮਰ ਔਝੜ ਵਿਚ ਭੁੱਲਿਆ ਸਮਾਂ ਮਿਲਿਆ ਰੱਬ ਮਨਾਣੇ ਦਾ,
ਬੁੱਢਾ ਹੋਇਆ ਸਮਝਨ ਕੋਈ, ਕੀਹ ਫੈਦਾਂ ਸਮਝਾਣੇ ਦਾ,
ਅੱਜ ਹਾਲ ਹੋ ਐਸਾ ਤੇਰਾ ਜੀਕਰ ਹਾਲ ਨਿ ਮਾਣੇ ਦਾ,
ਠੇਢੇ ਖਾ ਕੇ ਦਿਆਲ ਸਿੰਘ ਨੂੰ ਲੱਗਿਆ ਪਤਾ ਟਿਕਾਨੇ ਦਾ।

# ਅੱਸੀਆਂ ਸਾਲ

ਅੱਸੀ ਸਾਲ ਦਾ ਹੋਇਓਂ ਤਾਂ ਅਜ ਬੰਦੇ, ਸਾਰ ਆਈ ਹੁਣ ਤੈਨੂੰ ਭਗਵਾਨ ਦੀ ਏ,
ਰਿਹੋਂ ਰੱਬ ਦੇ ਘਰੋਂ ਤੂੰ ਦੂਰ ਹੁਣ ਤਕ, ਸੂਝ ਰਹੀ ਹੁਣ ਤਕ ਖਾਨ ਪਾਨ ਦੀ ਏ,
ਕੀਤਾ ਯਾਦ ਨ ਰੱਬ ਨੂੰ ਉਮਰ ਸਾਰੀ, ਕੁੰਜੀ ਲੱਭਦਾ ਰੱਬੀ ਮਕਾਨ ਦੀ ਏ,
ਜਿਸਮ ਸੁੱਕ ਕੇ ਵਾਂਗ ਕਰੀਰ ਹੋਇਆ, ਸਰਨ ਲਈ ਹੁਨ ਗੁਰੂ ਅਸਥਾਨ ਦੀ ਏ,
ਪਹਿਲਾਂ ਸੁਣੀ ਨਾਂ ਕਿਸੇ ਤੋਂ ਕੰਨ ਧਰ ਕੇ, ਕਿਸੇ ਗੁਰੂ ਤੋਂ ਬਾਤ ਗਿਆਨ ਦੀ ਏ,
ਦਿਆਲ ਸਿੰਘਾ ਹੁਣ ਰਿਹਾ ਨਾਂ ਮੂਲ ਪੱਲੇ, ਉਮਰ ਆਈ ਹੁਣ ਨਿਰਾ ਪਛਤਾਨ ਦੀ ਏ।

# ਇਕਾਸੀਆਂ ਸਾਲ

ਬੰਦੇ ਹੁਣ ਤੂੰ ਇਕਾਸੀਏਂ ਸਾਲ ਅੰਦਰ, ਖੰਘ ਖੰਘ ਗੁਜ਼ਾਰਦਾ ਰਾਤ ਸਾਰੀ,
ਆਵੇ ਨੀਂਦ ਨ ਘੜੀ ਵੀ ਰਾਤ ਸਾਰੀ, ਸੁੱਕ ਗਿਆ ਹੈਂ ਬਣ ਗਈ ਅਵਾਜ ਸਾਰੀ,
ਖੰਘ ਖੰਘ ਕ ਹਾਲੋਂ ਬੇਹਾਲ ਹੋਇਆ, ਬੜਾ ਤੰਗ ਹੋਇਆ ਮੱਤ ਗਈ ਮਾਰੀ,
ਤਕੜਾ ਕਰਦਾ ਏ ਆਪਣੇ ਆਪ ਤਾਈ, ਐਪਰ ਵਧਦੀ ਹੀ ਜਾਂਦੀ ਹੈ ਬੀਮਾਰੀ,
ਕੋਲੋਂ ਲੰਘ ਲੰਘ ਜਾਂਦੇ ਪਰਵਾਰ ਸਾਰਾ, ਕੁਝ ਕਹੇ ਗੱਲ ਲਗਦੀ ਨਹੀਂ ਪਿਆਰੀ,
ਕੋਈ ਵੱਸ ਨ ਅੱਜ ਦਿਆਲ ਸਿੰਘ ਹਾਲਤ ਹੋ ਗਈ ਮੰਦੀ ਹੈ ਬਹੁਤ ਭਾਰੀ।

# ਬਿਆਸੀਆਂ ਸਾਲ

ਬੰਦਾ ਹੋਇਆ ਬਿਆਸੀਵੇਂ ਸਾਲ ਅੰਦਰ, ਅੱਕ ਛੱਡ ਤੁਰਿਆ ਪੁੱਤ ਪੋਤਿਆਂ ਨੂੰ,
ਮਿਹਨੇ ਦਿਤੇ ਸ਼ਰੀਕਾਂ ਪਰਵਾਰ ਤਾਈਂ, ਜਦੋਂ ਬੂਹੇ ਦੇ ਵਿਚ ਖਲੋਤਿਆਂ ਨੂੰ,
ਗੁਰੂ ਘਰ ਰੁਲ ਮਰਿਆ ਬਜ਼ੁਰਗ ਜੇਕਰ, ਦਾਗ ਲੱਗੇਗਾ ਕੱਪੜੇ ਧੋਤਿਆਂ ਨੂੰ,
ਕਿਸੇ ਤਰਾਂ ਮਨਾ ਲਿਆਓ ਉਸਨੂੰ, ਮਿਹਣੇ ਵੱਜਣ ਗੇਂ ਪੋਤੇ ਪੜਪੋਤਿਆ ਨੂੰ,
ਦਿਆਲ ਸਿੰਘਾ ਫਿਰ ਕੁਝ ਨਹੀਂ ਹੱਥ ਆਉਣਾ ਬੈਠੇ ਵੇਖੋਗੇ ਉਡਿਆਂ ਤੋਤਿਆਂ ਨੂੰ।

# ਤਿਰਾਸੀਵਾਂ ਸਾਲ

ਚੜ੍ਹਿਆ ਜਦੋਂ ਤਿਰਾਸੀਆਂ ਸਾਲ ਬੰਦੇ, ਬੈਠ ਮਸ਼ਵਰਾ ਸਾਰਾ ਪ੍ਰਬੰਧ ਕਰਦਾ,
ਚਲੋ ਬਾਪੂ ਮਨਾ ਕੇ ਲੈ ਆਈਏ, ਟੱਬਰ ਗੁਰੂਘਰ ਹਾਜ਼ਰੀ ਜਾ ਭਰਦਾ,
ਗੁਰੂ ਦੁਆਰੇ ਦੇ ਭਾਈ ਨੂੰ ਜਾ ਮਿਲਦੇ, ਆਖਣ ਬਾਪੂ ਬਗੈਰ ਹੁਣ ਨਹੀਂ ਸਰਦਾ,
ਪੈਰ ਬਾਪੂ ਦੇ ਪਕੜ ਕੇ ਬਖਸ਼ ਮੰਗਣ, ਵਾਰੋਂ ਵਾਰ ਹੈ ਟੱਬਰ ਅਜ ਪੈਰ ਫੜਦਾ,
ਤੇਰੇ ਹੱਥੇ ਹੈ ਇੱਜ਼ਤ ਅੱਜ ਸਾਰਿਆਂ ਦੀ, ਸੱਚੀ ਗਲ ਹੈ ਏਸ ਵਿਚ ਕੀ ਪਰਦਾ,
ਦਿਆਲ ਸਿੰਘਾ ਅਜ ਬਾਪੂ ਮਨਾ ਲਿਆ ਏ, ਟੱਬਰ ਸਣੇ ਬਾਪੂ ਘਰੀਂ ਜਾ ਵੜਦਾ।

# ਚੁਰਾਸੀਵਾਂ ਸਾਲ

ਚੜ੍ਹਿਆ ਜਦੋਂ ਚੁਰਾਸੀਆਂ ਸਾਲ ਤੈਨੂੰ, ਫਿਰ ਕੀਹ ਸੰਸਾਰ ਤੋਂ ਭਾਲਦਾ ਏਂ,
ਛੱਡ ਦੇ ਵਡਿਆਈ ਤੇ ਮਾਨ ਕਰਨਾਂ, ਪਤਾ ਨਹੀਂ ਤੈਨੂੰ ਤੇਰੇ ਕਾਲ ਦਾ ਏ,
ਹਾੜ ਟੱਪਿਆਂ ਸਿਆਲ ਦਾ ਪਤਾ ਨਾਹੀਂ, ਜਮਰਾਜ ਫਿਰਦਾ ਤੈਨੂੰ ਭਾਲਦਾ ਏ,
ਲਿਖਿਆ ਹੋਇਆ ਏ ਧੁਰੋਂ ਜੋ ਲੇਖ ਤੇਰਾ, ਕੋਈ ਓਸ ਨੂੰ ਮੂਲ ਨ ਟਾਲਦਾ ਏ,
ਟੱਬਰ ਜਿਨੂੰ ਤੂੰ ਆਪਣਾਂ ਸਮਝਦਾ ਏਂ, ਵੇਖੀਂ ਕਿਵੇਂ ਤੈਨੂੰ ਹਥੀਂ ਬਾਲਦਾ ਏ,
ਦਿਆਲ ਸਿੰਘਾ ਤੂੰ ਜਾਏਂਗਾ ਭੱਜ ਕਿੱਥੇ, ਮਨਣਾਂ ਪੈਣਾਂ ਇਹ ਹੁਕਮ ਅਕਾਲ ਦਾ ਏ।

# ਪੰਜਾਸੀਵਾਂ ਸਾਲ

ਵਰ੍ਹੇ ਹੋਏ ਪੰਜਾਸੀ ਏ ਉਮਰ ਤੇਰੀ, ਤੈਨੂੰ ਮਰਜ਼ਾਂ ਨੇ ਬਹੁਤ ਸਤਾ ਲਿਆ ਏ,
ਜਾਵੇ ਉਠਿਆ ਮੂਲ ਨ ਗੋਡਿਆਂਤੋਂ, ਘੇਰਾ ਐਸਾ ਬੁਢਾਪੇ ਨੇ ਪਾ ਲਿਆ ਏ,
ਪੁੱਤਰਾਂ ਪੋਤਿਆਂ ਨੇ ਭੱਜ ਦੌੜ ਕੀਤੀ ਵੈਦ ਸਦ ਕੇ ਬਾਪੂ ਬਚਾ ਲਿਆ ਏ,
ਬੜੀ ਕੋਸ਼ਿਸ਼ ਦੇ ਨਾਲ ਇਲਾਜ ਹੋਇਆ, ਡਿੱਗੇ ਬਾਪੂ ਨੂੰ ਫੇਰ ਉਠਾ ਲਿਆ ਏ,
ਚੰਗਾ ਹੋਇਆ ਕਿ ਕਜ਼ੜ ਬਿਨ ਮੌਤ ਟਲ ਗਈ, ਖਰਚਾ ਕੱਠ ਦਾ ਅਗਾਂ ਕਰਾ ਲਿਆ ਏ,
ਦਿਆਲ ਸਿੰਘਾ ਜੋ ਰੁੱਖ ਹੈ ਨਦੀ ਕੰਢੇ, ਕਿੰਨੀ ਦੇਰ ਉਸ ਧੀਰਜ ਧਰਾ ਲਿਆ ਏ।

# ਛਿਆਸੀਵਾਂ ਸਾਲ

ਹੋਇਓਂ ਬੰਦੇ ਤੂੰ ਜਦੋਂ ਛਿਆਸੀਆਂ ਦਾ, ਜਾਨ ਗ਼ਮਾਂ ਦੇ ਗੋਤੇ ਹੁਣ ਖਾ ਰਹੀ ਏ,
ਤੈਨੂੰ ਐਸਾ ਕਮਜ਼ੋਰੀ ਨੇ ਜ਼ੋਰ ਪਾਇਆ, ਨਬਜ਼ ਹੋਰ ਧੀਮੀ ਹੁੰਦੀ ਜਾ ਰਹੀ ਏ,
ਕੁਝ ਖਾਂਦੈ ਤਾਂ ਪੱਚਦਾ ਨਹੀਂ ਮੂਲ ਅੰਦਰ ਨਾਲ ਉਲਟੀਆਂ ਬਾਹਰ ਨੂੰ ਆ ਰਹੀ ਏ,
ਖਾਣ ਪੀਣ ਹੁਣ ਉੱਕਾ ਹੀ ਛੁਟ ਗਿਆ ਏ, ਦਿਲ ਨੂੰ ਚੀਜ਼ ਕੋਈ ਵੀ ਨਾ ਭਾ ਰਹੀ ਏ,
ਜਿਊਂਦਾ ਜਾਗਦਾ ਬਣਿਆ ਏ ਲੋਥ ਵੇਖੋ, ਹੱਥ ਪੈਰ ਜੋ ਐਵੇਂ ਹਿਲਾ ਰਹੀ ਏ,
ਦਿਆਲ ਸਿੰਘਾ ਦੁੱਖ ਵੱਡਾ ਕੀਹ ਇਸ ਨਾਲੋਂ, ਬੈਠਾ ਕਰਮਾਂ ਦੇ ਫਲ ਹੀ ਪਾ ਰਿਹਾ ਏ।

# ਸਤਾਸੀਵਾਂ ਸਾਲ

ਬੰਦਾ ਹੋ ਗਿਆ ਜਦੋਂ ਸਤਾਸੀਆਂ ਦਾ, ਨਹੀਂ ਕੋਈ ਭਰੋਸਾ ਸੁਆਸ ਦਾ ਏ,
ਹੁਣ ਤੇ ਪਾਣੀ ਦੇ ਬੁਲਬਲੇ ਵਾਂਗ ਵੇਖੋ, ਕਦੋਂ ਟੁਟ ਜਾਂਦਾ ਸਿਰਾ ਆਸ ਦਾ ਏ,
ਰੱਖ ਲਏ ਤਾਂ ਮਾਲਕ ਦੀ ਹੈ ਮਰਜ਼ੀ, ਬੰਦਾ ਬੁੱਤ ਬਣਿਆ ਹੱਡ ਮਾਸ ਦਾ ਏ,
ਅਜੇ ਵਕਤ ਹੈ ਰੱਬ ਦਾ ਭਜਨ ਕਰਲੈ, ਤੋਸਾ ਬੰਨ੍ਹ ਲੈ ਵਕਤ ਇਹ ਪਾਸ ਦਾ ਏ,
ਹੁਣ ਤੇ ਬੰਦਗੀ ਬਿਨਾਂ ਨਹੀਂ ਕੋਈ ਚਾਰਾ, ਉਡ ਜਾਏਗਾ ਜਿਓ ਪੱਤਾ ਤਾਸ਼ ਦਾ ਏ,
ਦਿਆਲ ਸਿੰਘਾ ਦਰਗਾਹ ਦੇ ਵਿਚ ਜਾਕੇ, ਪਤਾ ਲਗ ਜਾਂਦਾ ਨਫੇ ਲਾਭ ਦਾ ਏ।

# ਅਠਾਸੀਵਾਂ ਸਾਲ

ਹੋਇਆ ਅਠਾਸੀ ਸਾਲ ਦਾ ਬੰਦਾ ਨ ਜੀਂਦਾ ਨ ਮਰਦਾ ਜੇ,
ਦੁੱਖਾਂ ਦੇ ਵਿਚ ਵਕਤ ਗੁਜ਼ਾਰੇ ਹੋਕੇ ਹਾਵੇ ਭਰਦਾ ਜੇ,
ਦੁੱਖ ਨਾਂ ਇਸਦਾ ਕੋਈ ਵੰਡਾਵੇ, ਆਪ ਹੀ ਦੁੱਖੜੇ ਜਰਦਾ ਜੇ,
ਜਿਓਂ ਪਾਣੀ ਬਿਨ ਹਿਰਨ ਪਿਆਸਾ, ਨਾਮ ਬਿਨਾਂ ਨਾਂ ਤਰਦਾ ਜੇ,
ਬੀਤ ਗਈ ਏ ਉਮਰਾ ਐਵੇਂ, ਜਿੱਤੀ ਬਾਜੀ ਹਰਦਾ ਜੇ,
ਦਿਆਲ ਸਿੰਘਾ ਵੱਸ ਉਸ ਦੇ ਸਭ ਕੁਝ ਜੋ ਭਾਵੇ ਸੋ ਕਰਦਾ ਜੇ।

# ਉਨਾਨਵਾਂ ਸਾਲ

ਜਦੋਂ ਉਨਾਨਵੇਂ ਸਾਲ ਦਾ ਹੋਇਆ ਬਿਲਕੁਲ ਸਰੀਰ ਨਕਾਰਾ ਏ,
ਪਿਆ ਮੰਜੇ ਤੇ ਬਿਟ ਬਿਟ ਵੇਖੇ, ਚਲਦਾ ਕੋਈ ਨ ਚਾਰਾ ਏ,
ਬੈਠਾ ਕੋਲ ਹੈ ਟੱਬਰ ਪਰ ਨਾਂ, ਦੇਂਦਾ ਕੋਈ ਸਹਾਰਾ ਏ,
ਰੁਲੇ ਮੰਜੇ ਤੇ ਮੁੱਠ ਹੱਡੀਆਂ ਦੀ, ਵੇਖੋ ਕਿਹਾ ਨਜ਼ਾਰਾ ਏ,
ਮੂਹੋਂ ਬੋਲ ਨਾਂ ਨਿਕਲੇ ਕੋਈ, ਕਰਦਾ ਨਿਰਾ ਇਸ਼ਾਰਾ ਏ,
ਦਿਆਲ ਸਿੰਘ ਦੇ ਵੱਸ ਨ ਕੁਝ ਵੀ, ਉਸਦਾ ਖੇਲ ਨਿਆਰਾ ਏ।

# ਨੱਬੇਵਾਂ ਸਾਲ

ਨੱਬੇ ਸਾਲ ਦਾ ਹੋਇਆ ਬੰਦਾ, ਜੋਤ ਅੱਖਾਂ ਦੀ ਬਹਿ ਗਈ ਏ,
ਚਿਮਚੇ ਨਾਲ ਹੀ ਪਾਣੀ ਪੀਂਦਾ, ਸੋਝੀ ਕੋਈ ਨ ਰਹਿ ਗਈ ਏ,
ਪੁੰਨ ਦਾਨ ਕਰਵਾਈਏ ਇਸ ਤੋਂ, ਘਰ ਵਾਲੀ ਇੰਜ ਕਹਿ ਗਈ ਏ,
ਵਕਤ ਅਖੀਰੀ ਆਇਆ ਨੇੜੇ, ਸਭ ਨੂੰ ਅਪਣੀ ਪੈ ਗਈ ਏ,
ਆਖਣ "ਜਿੰਦੜੀ ਅੜੀ ਹੈ ਕਿੱਥੇ" ਦੁੱਖੜੇ ਕਿਤਨੇ ਸਹਿ ਗਈ ਏ,
ਦਿਆਲ ਸਿੰਘ ਹੁਣ ਵੀ ਨਹੀ ਮੰਨਦਾ, ਉਮਰ ਥੁਰੇੜੀ ਰਹਿ ਗਈ ਏ।

# ਇਕਾਨਵਾਂ ਸਾਲ

ਬੰਦਾ ਹੋਇਆ ਇਕਾਨਵੇ ਸਾਲ ਦਾ ਜਾਂ, ਔਖਾ ਇਕ ਇਕ ਦਿਨ ਟਪਾ ਰਿਹਾ ਏ,
ਇਕ ਇਕ ਪਲ ਕਰਕੇ ਘੜੀ ਬੀਤਦੀ ਏ, ਸਮਾਂ ਘੜੀਆਂ ਤੋਂ ਦਿਵਸ ਬਨਾ ਰਿਹਾ ਏ,
ਦਿਨਾਂ ਬੀਤਿਆਂ ਤੋਂ ਬਣੇ ਸਾਲ ਸਾਰੇ, ਸਾਲ ਸਾਲ ਕਰਕੇ ਪੀ ਖਾ ਰਿਹਾ ਏ,
ਵੱਡਾ ਹੋਇਆ ਪਰਵਾਰ ਵਿਚ ਬੋਹੜ ਵਾਂਗੂ, ਸੇਵਾ ਸਭਨਾਂ ਤੋਂ ਪੂਰੀ ਕਰਵਾ ਰਿਹਾ ਏ,
ਟੱਬਰ ਸਾਰਾ ਹੀ ਹਰਦਮ ਇਹ ਸੋਚਦਾ ਏ, ਇਹਦਾ ਸਾਹ ਕੀ ਕਰ ਚਲਦਾ ਜਾ ਰਿਹਾ ਏ,
ਦਿਆਲ ਸਿੰਘ ਨੇ ਲਿਖਿਆ ਹੈ ਸੱਚ ਯਾਰੋ, ਲਹਿਣਾ ਦੇਣਾ ਇਹ ਪਿਛਲਾ ਮੁਕਾ ਰਿਹਾ ਏ।

# ਬਾਨਵਾਂ ਸਾਲ

ਬੰਦਾ ਬਾਨਵੇਂ ਸਾਲ ਦਾ ਜਦੋਂ ਹੋਇਆ, ਬੁਰਜ ਉਮਰ ਵਿਚਲਾ ਹੁਣ ਤੇ ਢਾ ਰਿਹਾ ਏ,
ਭਾਵੇਂ ਸਾਰਾ ਪ੍ਰਵਾਰ ਹੈ ਕੋਲ ਬੈਠਾ, ਕੋਈ ਏਸ ਨੂੰ ਨਹੀਂ ਬਚਾ ਰਿਹਾ ਏ,
ਕਿੰਨ੍ਹਾਂ ਗੌਰ ਦੇ ਨਾਲ ਇਲਾਜ ਹੁੰਦਾ, ਬਦੋ ਬਦੀ ਇਹ ਹੱਥਾਂ ਚੋਂ ਜਾ ਰਿਹਾ ਏ,
ਵੇਲੇ ਆਖ਼ਰੀ ਰਾਮ ਦਾ ਨਾਮ ਜਪਦਾ, ਸੇਵਾ ਟੱਬਰ ਤੋਂ ਪੂਰੀ ਕਰਵਾ ਰਿਹਾ ਏ,
ਹਿੱਲਣਾਂ ਜੁਲਣਾਂ ਵੀ ਹੁਣ ਤੇ ਮੁਹਾਲ ਹੋਇਆ, ਨਾਲ ਆਸਰੇ ਵਕਤ ਟਪਾ ਰਿਹਾ ਏ,
ਦਿਆਲ ਸਿੰਘਾ ਜੇ ਬਾਜੀ ਨੂੰ ਜਿੱਤਣਾਂ ਏ, ਕਾਹਨੂੰ ਵਕਤ ਅਜਾਈ ਗਵਾ ਰਿਹਾ ਏ।

# ਤਰਾਨਵਾਂ ਸਾਲ

ਜਦੋਂ ਹੋਇਆ ਤਰਾਨਵੇਂ ਸਾਲ ਦਾ ਤੂੰ, ਰੰਗ ਵੇਖ ਲਏ ਸਾਰੇ ਸੰਸਾਰ ਦੇ ਨੇ,
ਰਿਹਾ ਵੇਖਦਾ ਨੀਵਿਆਂ ਉਚਿਆਂ ਨੂੰ, ਪਾਸੇ ਵੇਖ ਲਏ ਜਿੱਤ ਤੇ ਹਾਰਦੇ ਨੇ,
ਭਾਈ ਭਾਈ ਦੇ ਨਾਲ ਵਿਰੋਧ ਕਰਦੇ ਸਮੇਂ ਰਹੇ ਨਾਂ ਉਕਾ ਪਿਆਰ ਦੇ ਨੇ,
ਸਿੱਧੇ ਰਾਹਾਂ ਤੇ ਚੱਲਦੇ ਨਹੀਂ ਬੰਦੇ, ਕੰਡੇ ਰਾਹਾਂ ਦੇ ਵਿਚ ਖਲਾਰ ਦੇ ਨੇ,
ਬੰਦੇ ਵੇਖਿਆ ਕਿਸੇ ਦੇ ਕੰਮ ਅਜ ਤਾਂ, ਲੋਕੀਂ ਉਕਾ ਹੀ ਨਹੀਂ ਸੁਆਰ ਦੇ ਨੇ,
ਛੱਡ ਜਾਂਦਾ ਏਂ ਉਚੀਆਂ ਅਟਾਰੀਆਂ ਨੂੰ, ਮੰਨਣੇ ਪੈਣੇ ਅਜ ਹੁਕਮ ਕਰਤਾਰ ਦੇ ਨੇ।

# ਚੁਰਾਨਵਾ ਸਾਲ

ਬੰਦਾ ਹੋਇਆ ਚੁਰਾਨਵੇ ਸਾਲ ਦਾ ਅੱਜ, ਹੁਣ ਤੇ ਚਲਿਆ ਖੇਡ ਮੁਕਾ ਬਾਬਾ,
ਲੰਮੀ ਉਮਰ ਬੀਤੀ ਵਿਚ ਧੰਦਿਆਂ ਦੇ, ਕੋਈ ਏਸ ਵਿਚ ਨਹੀਂ ਲੁਕਾ ਬਾਬਾ,
ਕੋਲ ਬੈਠ ਉਸਦੇ ਹੁਣ ਤੇ ਕਰਨ ਗੱਲਾਂ, ਦੱਸੋ ਪੁੱਜੇਗਾ ਕਦੋਂ ਦਰਗਾਹ ਬਾਬਾ,
ਮਾੜੇ ਕੰਮ ਜੇ ਜੀਵਨ ਵਿਚ ਨਹੀ ਕੀਤੇ, ਧਰਮ ਰਾਜ ਦੀ ਨਹੀਂ ਪਰਵਾਹ ਬਾਬਾ,
ਬਾਬਾ ਮਰੇ ਤੇ ਵੱਡਾ ਇਕ ਕੱਠ ਕਰੀਏ, ਟੱਬਰ ਬੈਠ ਕੇ ਕਰੇ ਸਲਾਹ ਬਾਬਾ,
ਚੰਗੇ ਕਰਮਾਂ ਬਚਾਣਾ ਦਿਆਲ ਸਿੰਘ ਨੂੰ, ਨਹੀਂ ਜਮਾਂ ਨੇ ਕਰਨਾਂ ਫੁਨਾਹ ਬਾਬਾ।

# ਪਚਾਨਵਾਂ ਸਾਲ

ਹੋਇਆ ਜਦੋਂ ਪਚਾਨਵੇਂ ਸਾਲ ਦਾ ਤੂੰ, ਅੱਗੇ ਪਿੱਛੇ ਦਾ ਪਤਾ ਨ ਲੱਗਦਾ ਏ,
ਸੁਆਸ ਆਓਂਦਾ ਏ ਕਦੀ ਨਹੀਂ ਆਓਂਦਾ, ਪਿਆ ਘੋਰੜੂ ਬਾਬੇ ਦਾ ਵੱਜਦਾ ਏ,
ਦਾਨ ਪੁੰਨ ਕਰਾਏ ਨੇ ਪੰਡਤਾਂ ਨੂੰ, ਸਾਹ ਆਓਂਦਾ ਏ ਬੱਦਲ ਜਿਓਂ ਗੱਜਦਾ ਏ,
ਪਾਠ ਗੀਤਾ ਦਾ ਬਾਹਮਣ ਹੈ ਕਰੀ ਜਾਂਦਾ, ਰਾਮ ਨਾਮ ਕੋਈ ਪਿਆ ਭੱਜਦਾ ਏ,
ਸਾਰੇ ਆਖਦੇ ਨੇ ਕਿੱਥੇ ਜਾਨ ਅਟਕੀ, ਟੱਬਰ ਮੰਦਰੀਂ ਰਾਤ ਦਿਨ ਭੱਜਦਾ ਏ,
ਦਿਆਲ ਸਿੰਘਾ ਹੁਣ ਛੁੱਟ ਜਾਏ ਜਾਨ ਛੇਤੀ, ਵੇਖੋ ਕਦੋਂ ਸੰਸਾਰ ਨੂੰ ਤੱਜਦਾ ਏ।

# ਛਿਆਨਵਾਂ ਸਾਲ

ਹੋ ਗਿਓਂ ਛਿਆਨਵੇ ਸਾਲ ਦਾ ਤੂੰ, ਕਦੋ ਹੁੰਦੀ ਏ ਵੇਖੋ ਛੁਟ ਕਾਰ ਬੰਦੇ,
ਸਾਰੀ ਉਮਰ ਤੂੰ ਕੁਝ ਵੀ ਸੋਚਿਆ ਨਹੀਂ, ਹੁਣ ਹੋਇਆ ਏਂ ਬੜਾ ਦੁਖਿਆਰ ਬੰਦੇ,
ਫਿਕਰ ਸਾਰੇ ਪ੍ਰਵਾਰ ਨੂੰ ਹੋ ਰਿਹਾ ਏ, ਮਾੜਾ ਕੀਤਾ ਨਹੀਂ ਕੋਈ ਵਿਹਾਰ ਬੰਦੇ,
ਦਸਾਂ ਨੌਹਾਂ ਦੀ ਰਿਹਾ ਕਮਾਈ ਕਰਦਾ, ਚੰਗੀ ਲਈ ਹੈ ਉਮਰ ਗੁਜ਼ਾਰ ਬੰਦੇ,
ਬਾਬਾ ਦੁੱਖ ਕਾਹਨੂੰ ਹੁਣ ਜਰ ਰਿਹਾ ਏ, ਕਿਓਂ ਨਹੀਂ ਰਿਹੋ ਹੁਣ ਅਗਲੇ ਪਾਰ ਬੰਦੇ,
ਦਿਆਲ ਸਿੰਘਾ ਅਰਜੋਈ ਭਗਵਾਨ ਅੱਗੇ, ਕਿਸੇ ਤਰ੍ਹਾਂ ਹੋ ਜਾਏ ਉਦਾਰ ਬੰਦੇ।

# ਸਤਾਨਵਾਂ ਸਾਲ

ਬੰਦਾ ਹੋਇਆ ਸਤਾਨਵੇ ਸਾਲ ਦਾ ਜਦ, ਖਾਲੀ ਹੱਥ ਸੰਸਾਰ ਤੋਂ ਚੱਲਿਆ ਏ,
ਜਿੰਦ ਨਿਕਲਦੀ ਨਹੀਂ ਸਰੀਰ ਵਿਚੋਂ ਦੁੱਖ ਵੇਖ ਕੇ ਜਾਏ ਨ ਝੱਲਿਆ ਏ,
ਜੋ ਕੁਝ ਕਰਮਾਂ ਦੇ ਵਿਚ ਸੀ ਲਿਖ ਛੱਡਿਆ, ਅੱਜ ਤੀਕ ਨ ਕਿਸੇ ਤੋਂ ਟੱਲਿਆ ਏ,
ਖਿੱਚ ਖਿੱਚ ਕੇ ਲੈਂਦਾ ਏ ਸਾਹ ਹੁਣ ਤੇ, ਪਤਾ ਨਹੀਂ ਕਿਓਂ ਰੱਬ ਨੇ ਠੱਲਿਆ ਏ,
ਉਤਨੀ ਦੇਰ ਬੰਦੇ ਜਿੰਦ ਛੁੱਟਦੀ ਨਹੀਂ, ਅੰਨ ਜਦੋਂ ਤਕ ਜਗ ਵਿਚ ਰੱਲਿਆ ਏ,
ਨਾਮ ਜਪਿਆ ਨਹੀਂ ਉਕਾ ਦਿਆਲ ਸਿੰਘਾ, ਜਿਦ੍ਹੇ ਲਈ ਭਗਵਾਨ ਨੇ ਘੱਲਿਆ ਏ।

# ਅਠਾਨਵਾਂ ਸਾਲ

ਹੋਇਓਂ ਸਾਲ ਅਠਾਨਵਿਆਂ ਦਾ ਰਹਿ ਗਏ ਸੁਆਸ ਅਖੀਰਾਂ ਦੇ,
ਜੋ ਆਇਆ ਏਥੋਂ ਉਸ ਜਾਣਾਂ, ਟਿਕਣ ਨਾਂ ਪੁੱਤ ਅਮੀਰਾਂ ਦੇ,
ਰਾਵਨ ਵਰਗੇ ਏਥੋਂ ਚਲ ਗਏ, ਰਾਜੇ ਸਣੇ ਵਜ਼ੀਰਾਂ ਦੇ,
ਕਾਲ ਨੇ ਛੱਡਨਾਂ ਨਹੀਂ ਕਿਸੇ ਨੂੰ, ਰਾਂਝੇ ਤੁਰ ਗਏ ਹੀਰਾਂ ਦੇ,
ਗਿਣਤੀ ਨਹੀਂ ਜੋ ਤੁਰ ਗਏ ਏਥੋਂ, ਪਾ ਗਲ ਹਾਰ ਜ਼ੰਜੀਰਾਂ ਦੇ,
ਦਿਆਲ ਸਿੰਘਾ ਭਗਵਾਨ ਨੂੰ ਜਪ ਲੈ, ਰਲੇਂਗਾ ਨਾਲ ਵਹੀਰਾਂ ਦੇ।

# ਨੜਿਨਵਾਂ ਸਾਲ

ਨੜਿਨਵੇ ਸਾਲ ਨਗਾਰਾ ਵੱਜਿਆ, ਹੋਈ ਕੂਚ ਤਿਆਰੀ ਏ,
ਹੁਮ ਹੁਮਾ ਕੇ ਯਾਰ ਨੇ ਆਏ, ਮੇਲਾ ਆਖਰੀ ਵਾਰੀ ਏ,
ਅਰਥੀ ਫੁੱਲਾਂ ਨਾਲ ਸਜਾਈ, ਹਾਰਾਂ ਨਾਲ ਸ਼ਿੰਗਾਰੀ ਏ,
ਪੂਰੀ ਉਮਰ ਹੰਡਾ ਗਿਆ ਬੰਦਾ, ਖੂਬ ਕਰੀ ਸਰਦਾਰੀ ਏ,
ਸਾਰੇ ਚੰਗਾ ਚੰਗਾ ਆਖਣ, ਉਡ ਗਈ ਰੂਹ ਪਿਆਰੀ ਏ,
ਸੁੱਖੀ ਵਸੋ ਹੁਣ ਦਿਆਲ ਸਿੰਘ ਜੀ, ਇਹ ਆਸੀਸ ਹਮਾਰੀ ਏ।

# ਸੌਵਾਂ ਸਾਲ

ਲੰਮੀ ਉਮਰ ਬੀਤ ਗਈ ਸੌ ਸਾਲ ਹੈ ਸਾਰਾ,
ਸਫਰੀ ਸਫਰ ਮੁਕਾ ਕੇ ਕਰ ਗਿਆ ਕਿਨਾਰਾ,
ਸਭ ਕੁਝ ਏਥੇ ਰਹਿ ਗਿਆ, ਜੋ ਖੱਟਿਆ ਭਾਰਾ,
ਯਾਦ ਸਤਾਵੇ ਦੋਸਤਾਂ, ਛੱਡ ਗਿਆ ਏਂ ਯਾਰਾ,
ਦੁਨੀਆਂ ਉਤੇ ਚਮਕਦਾ ਤੇਰਾ ਰਹੂ ਸਿਤਾਰਾ,
ਦਿਆਲ ਨਕੌੜੇ ਵਾਲਿਆ, ਕਰ ਚੰਗਾ ਕਾਰਾ।

★★★★★

# ਅੰਤਤ:

ਹੀਰਾ ਜਨਮ ਤੇਰਾ ਕਰੀਂ ਕਰਮ ਚੰਗੇ ਦੁਨੀਆਂ ਵਿਚ ਤੇਰਾ ਸਦ ਸਤਕਾਰ ਹੋਵੇ,
ਮਿੱਠਾ ਬੋਲ ਜ਼ਬਾਨੋ ਹਮੇਸ਼ ਬੰਦੇ ਤੇਰਾ ਸਾਰਿਆਂ ਨਾਲ ਪਿਆਰ ਹੋਵੇ,
ਨਾਮ ਚਮਕਦਾ ਵਾਂਗ ਸਿਤਾਰਿਆਂ ਦੇ, ਬੰਦਾ ਦੇਸ਼ ਦਾ ਜੇ ਪਹਿਰੇਦਾਰ ਹੋਵੇ,
ਯਾਦਾਂ ਓਹਨਾਂ ਦੀਆਂ ਸਦਾ ਹੀ ਰਹਿੰਦੀਆਂ ਨੇ ਦਿਲੀ ਜਿਨ੍ਹਾਂ ਦੇ ਰਤਾਂ ਨਾ ਖਾਰ ਹੋਵੇ,
ਬੀਤੇ ਜ਼ਿੰਦਗੀ ਸੁਖਾਂ ਦੇ ਨਾਲ ਉਸਦੀ, ਜਿਸਦਾ ਆਗਿਆਕਾਰ ਪ੍ਰਵਾਰ ਹੋਵੇ,
ਹਰੀ ਨਾਮ ਬਾਝੋਂ ਬੰਦਾ ਕੰਮ ਕਿਹੜੇ, ਭਾਵੇਂ ਦਿਆਲ ਜੀ ਕਿੰਨਾਂ ਸ਼ੰਗਾਰ ਹੋਵੇ।

